ਕੜਛੀਆ ਫਿਰੰਨਿ, ਸੁਆਉ ਨ ਜਾਣਨਿ ਸੁਞੀਆ ॥

ੴ ਸਤਿ ਗੁਰਪ੍ਰਸਾਦਿ ॥

ਏ ਮਨ ਐਸਾ ਸਤਿਗੁਰੁ ਖੋਜਿ ਲਹੁ, ਜਿਤ ਸੇਵਿਐ ਜਨਮ ਮਰਣ ਦੁਖ ਜਾਇ॥
(ਮ: ੩ ॥ ਪੰਨਾ ੫੯੧)

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥
(ਤਿਲੰਗ ਮਹਲਾ ੪ ॥ ਪੰਨਾ ੭੨੬)

ਇਸ ਲਈ

ਦੇਹਧਾਰੀ ਗੁਰੂ ਦੀ ਲੋੜ

# ਗੁਰੂ-ਨਿਰਣਯ

(ਭਾਗ ਪਹਿਲਾ)

ਬ੍ਰਹਮੁਬਿੰਦੇ ਸੋ ਸਤਿਗੁਰੂ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ
ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥
(ਮਲਾਰ ਮਹਲਾ ੪ ॥ ਪੰਨਾ ੧੨੬੪)

—ਲੇਖਕ ਤਥਾ ਪ੍ਰਕਾਸ਼ਕ —

ਰਾਜਿੰਦਰ ਸਿੰਘ 'ਨਿਰਾਲਾ'

ਦਾਸ ਦਾ ਪਤਾ :—
ਸ੍ਰੀ ਭਜਨ ਗੜ੍ਹ, ਰਿਸ਼ੀਕੇਸ਼ । ਜ਼ਿਲ੍ਹਾ—ਦੇਹਰਾਦੂਨ (ਉੱਤਰ-ਪ੍ਰਦੇਸ਼)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਕੜਛੀਆ ਫਿਰੰਨਿ, ਸੁਆਉ ਨ ਜਾਣਨਿ ਸੁਞੀਆ ॥

੧ੴ ਸਤਿ ਗੁਰਪ੍ਰਸਾਦਿ ॥

ਏ ਮਨ ਐਸਾ ਸਤਿਗੁਰੁ ਖੋਜਿ ਲਹੁ, ਜਿਤ ਸੇਵਿਐ ਜਨਮ ਮਰਣ ਦੁਖ ਜਾਇ॥

(ਮ: ੩ ॥ ਪੰਨਾ ੫੯੧)

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥

(ਤਿਲੰਗ ਮਹਲਾ ੪ ॥ ਪੰਨਾ ੭੨੯)

ਇਸ ਲਈ

ਦੇਹਧਾਰੀ ਗੁਰੂ ਦੀ ਲੋੜ

# ਗੁਰੂ-ਨਿਰਣਯ

(ਭਾਗ ਪਹਿਲਾ)

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ
ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥

(ਮਲਾਰ ਮਹਲਾ ੪ ॥ ਪੰਨਾ ੧੨੬੪)

—ਲੇਖਕ ਤਥਾ ਪ੍ਰਕਾਸ਼ਕ—

ਰਾਜਿੰਦਰ ਸਿੰਘ 'ਨਿਰਾਲਾ'

ਦਾਸ ਦਾ ਪਤਾ :—

ਸ੍ਰੀ ਭਜਨ ਗੜ੍ਹ, ਰਿਸ਼ੀਕੇਸ਼। ਜ਼ਿਲ੍ਹਾ—ਦੇਹਰਾਦੂਨ (ਉੱਤਰ-ਪ੍ਰਦੇਸ਼)

# ਦੋ ਸ਼ਬਦ

ਪਿਆਰੇ ਪਾਠਕ ਜੀਉ ! ਮੈਂ ਮਾਂਸਾਹਾਰੀ ਤੇ ਸ਼ਰਾਬੀ ਪਰਵਾਰ ਵਿਚ ਜੰਮਿਆ ਤੇ ਪਲਿਆ ਸਾਂ। ਵਡਾ ਹੋਣ ਤੇ ਮੈਨੂੰ ਕੱਟੜ ਅਕਾਲੀਆਂ ਵਾਂਗ ਹੀ ਗੁਰਦੁਆਰੇ ਵਿਚ ਰੋਜ਼ਾਨਾ ਜਾਣ ਆਉਣ ਤੇ ਗੁਰ ਦਰਸ਼ਨਾਂ ਦੀ ਇੱਛਾ ਰਹਿੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹੋਰ ਸਿੱਖਾਂ ਦੀ ਤਰ੍ਹਾਂ ਮੇਰੇ ਵੀ ਗੁਰ ਦੇਵ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਾਰ ਬਾਰ ਪਾਠ ਕਰਨ ਤੋਂ ਇਹ ਗਿਆਨ ਹੋਇਆ ਕਿ ਮਾਂਸ ਖਾਣਾ ਤੇ ਸ਼ਰਾਬ ਆਦਿ ਵਰਤਣਾ ਗੁਰਮਤਿ ਅਨੁਕੂਲ ਨਹੀਂ ਸੋ ਮੈਂ ਮਾਂਸ— ਸ਼ਰਾਬ ਆਦਿ ਦਾ ਤਿਆਗ ਕਰ ਦਿੱਤਾ। ਤੇ ਇਸੇ ਤਰ੍ਹਾਂ ਹੀ ਮੈਨੂੰ ਇਹ ਪੂਰਨ ਵਿਸ਼ਵਾਸ ਹੋਇਆ ਕਿ ਪ੍ਰਾਣੀ ਦੀ ਕਲਿਆਣ ਦੇਹਧਾਰੀ ਸੰਤ ਮਹਾਂ ਪੁਰਸ਼ਾਂ ਨੂੰ ਗੁਰੂ ਧਾਰਨ ਨਾਲ ਹੀ ਹੁੰਦੀ ਹੈ ਕੇਵਲ ਪੁਸਤਕਾਂ ਦੇ ਪੜ੍ਹਨ ਨਾਲ ਨਹੀਂ ਹੁੰਦੀ।

ਇਸ ਤੋਂ ਅੱਗੇ ਚਲਕੇ ਮੈਨੂੰ ਰੁਚੀ ਪੈਦਾ ਹੋਈ, ਤਾਂ ਦਾਸ ਨੇ ਸਿੱਖ ਇਤਿਹਾਸਕ ਗ੍ਰੰਥ ਪੜ੍ਹੇ ਅਤੇ ਸਿੱਖ ਸੰਪ੍ਰਦਾਵਾਂ ਦੀ ਜਾਣਕਾਰੀ ਪ੍ਰਾਪਤ ਕੀਤੀ ਤੇ ਮੈਂ ਵੇਖਿਆ ਕਿ ਜਗਤ ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਆਪਣਾ ਗੁਰੂ ਮੰਨਣ ਵਾਲੀਆਂ ਸੰਪਰਦਾਵਾਂ ਦੋ ਹਿਸਿਆਂ ਵਿਚ ਵੰਡੀਆਂ ਹੋਈਆਂ ਹਨ। ਜਿਸ ਵਿਚੋਂ ਇੱਕ ਵੱਡਾ ਹਿੱਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਮੰਨਣ ਵਾਲਾ ਹੈ ਤੇ ਨਾਲ ਪੰਜ ਪਿਆਰਿਆਂ ਤੇ ਪੰਥ ਨੂੰ ਵੀ ਆਪਣਾ ਗੁਰੂ ਮੰਨਦਾ ਹੈ। ਪਰ ਦੂਜੇ ਪਾਸੇ ਸਿੱਖਾਂ ਦਾ ਉਹ ਹਿੱਸਾ ਜਿਸ ਵਿਚ--ਉਦਾਸੀ, ਨਿਰਮਲੇ, ਸੇਵਾ ਪੰਥੀ, ਨਾਮਧਾਰੀ ਤੇ ਅਡਨਸ਼ਾਹੀਏ ਆਦਿ ਆਉਂਦੇ ਹਨ, ਇਹ ਸਭ ਦੇਹਧਾਰੀ ਗੁਰੂਆਂ ਨੂੰ ਆਪਣਾ ਇਸ਼ਟ ਮੰਨਦਾ ਹੈ ਤੇ ਆਪਣੀ ਆਪਣੀ ਵਿਚਾਰਧਾਰਾ ਅਨੁਸਾਰ ਗੁਰੂ ਸ਼ਰਧਾ ਕਿਸੇ ਨਾ ਕਿਸੇ ਮਹਾਂ ਪੁਰਸ਼ ਉਤੇ ਰਖਦਾ ਹੈ, ਪਰ ਆਪਣਾ ਆਧਾਰ ਇਹ ਵੀ ਗੁਰਬਾਣੀ ਨੂੰ ਹੀ ਮੰਨਦਾ ਹੈ।

ਇਨ੍ਹਾਂ ਦੋਹਾਂ ਮਤਾਂ ਵਾਲਿਆਂ ਨੇ ਆਪਣੇ ਆਪਣੇ ਮਤ ਅਨੁਸਾਰ ਇਕ ਦੂਜੇ ਦਾ ਖੰਡਨ ਕਰਨ ਤੇ ਆਪਣਾ ਮਤ ਸਪਸ਼ਟ ਕਰਨ ਲਈ ਕਈ ਪੁਸਤਕਾਂ ਵੀ ਲਿਖੀਆਂ ਹਨ। ਜਿਸ ਤਰ੍ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਮੰਨਣ ਵਾਲਿਆਂ ਵਿਚੋਂ ਭਾਈ ਵੀਰ ਸਿੰਘ ਜੀ, ਪ੍ਰੋਫੈਸਰ-ਭਾਈ ਜੋਧ ਸਿੰਘ ਜੀ ਤੇ ਡਾਕਟਰ

ਕਰਤਾਰ ਸਿੰਘ ਜੀ ਆਦਿਕਾਂ ਨੇ ਕਈ ਗ੍ਰੰਥ ਵੀ ਲਿਖੇ ਹਨ। ਜਿਨ੍ਹਾਂ ਨੂੰ ਦਾਸ ਨੇ ਧਿਆਨ ਪੂਰਵਕ ਪੜ੍ਹਿਆ ਹੈ ਤੇ ਇਸੇ ਤਰ੍ਹਾਂ ਦੂਜੇ ਪਾਸੇ ਦੇਹਧਾਰੀ ਗੁਰੂਆਂ ਨੂੰ ਆਪਣਾ ਇਸ਼ਟ ਮੰਨਣ ਵਾਲਿਆਂ ਦੀਆਂ ਪੁਸਤਕਾਂ ਵੀ ਪੜ੍ਹੀਆਂ ਹਨ। ਜਿਵੇਂ ਕਿ— ਉਦਾਸੀਆਂ ਵਿਚੋਂ ਸਤਿਕਾਰ ਯੋਗ **ਸ੍ਰੀ ਸ੍ਵਾਮੀ ਸ਼ਿਵਰਾਮ ਦਾਸ ਜੀ ਉਦਾਸੀਨ ਚਕਰਵਰਤੀ,** ਨਿਰਮਲਿਆਂ ਵਿਚੋਂ **ਸ੍ਰੀ ਮਾਨ ਪੰਡਿਤ ਗੁਰਦਿੱਤ ਸਿੰਘ ਜੀ ਨਿਰਮਲੇ** (ਸੁਰਗਵਾਸੀ) ਇਸੇ ਤਰ੍ਹਾਂ ਨਾਮਧਾਰੀਆਂ ਵਿਚੋਂ **ਸੰਤ ਨਿਧਾਨ ਸਿੰਘ ਜੀ ਆਲਿਮ** ਆਦਿਕ, ਇਨ੍ਹਾਂ ਦੋਵੇਂ ਧੜਿਆਂ ਦੀਆਂ ਪੁਸਤਕਾਂ ਪੜ੍ਹਕੇ ਸੁਭਾਵਕ ਹੀ ਮੇਰੇ ਮਨ ਵਿਚ ਇਹ ਜਗਿਆਸਾ ਉਠੀ ਕਿ ਮੈਂ ਭੀ ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਕਿਉਂ ਨਾ ਪ੍ਰੇਰਨਾ ਲਵਾਂ। ਸੋ ਮੈਂ ਬਾਰ ਬਾਰ ਧਿਆਨ ਪੂਰਵਕ ਪਾਠ ਕਰਨਾ ਸ਼ੁਰੂ ਕਰ ਦਿੱਤਾ। ਸਾਰੇ ਉਠਦੇ ਪ੍ਰਸ਼ਨਾਂ ਦਾ ਉੱਤਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਢੂੰਡਦਿਆਂ ਤੇ ਮਹਾਂ ਪੁਰਸ਼ਾਂ ਸੰਤਾਂ ਸਾਧੂਆਂ ਪਾਸੋਂ ਪੁਛਦਿਆਂ ਭਾਵੇਂ ਮੈਨੂੰ ਸਮਾਂ ਤਾਂ ਬਹੁਤ ਸਾਰਾ ਲੱਗ ਗਿਆ। ਪਰ ਫਿਰ ਵੀ ਮੈਂ ਗੁਰੂ ਸਾਹਿਬਾਂ ਦੇ ਸਿਧਾਂਤਾਂ ਨੂੰ ਸਮਝਣ ਵਿਚ ਸਫਲ ਹੋ ਗਿਆ। ਇਹ ਸਫਲਤਾ ਵੀ ਸਤਿਗੁਰੂਆਂ ਨੇ ਆਪ ਹੀ ਕ੍ਰਿਪਾ ਕਰਕੇ ਬਖ਼ਸ਼ੀ ਹੈ।

ਤਾਂਤੇ ਪਾਠਕ ਵੀਰਾਂ ਦੇ ਚਰਨਾਂ ਵਿਖੇ ਨਿੰਮ੍ਰਤਾ ਪੂਰਵਕ ਪ੍ਰਾਰਥਨਾ ਹੈ ਕਿ ਇਸ ਗ੍ਰੰਥ ਨੂੰ ਨਿਰਪੱਖ ਹੋ ਕੇ, ਹਠ ਧਰਮੀ ਵਿਚਾਰਾਂ ਨੂੰ ਛੱਡ ਕੇ ਤੇ ਵਿਚਾਰ ਪੂਰਵਕ ਜੋ ਵੀ ਸਜਣ ਪੜ੍ਹੇਗਾ ਉਹ ਵੀਰ ਗੁਰੂ ਸਾਹਿਬਾਂ ਦੇ ਸਿਧਾਂਤ ਨੂੰ ਅੱਛੀ ਤਰ੍ਹਾਂ ਨਾਲ ਸਮਝ ਸਕੇਗਾ ਕਿ ਅਸਲੀਅਤ ਕੀ ਹੈ।

ਦਾਸ ਦੀ ਪਾਠਕਾਂ ਦੇ ਸਨਮੁਖ ਨਿੰਮ੍ਰਤਾ ਪੂਰਵਕ ਪ੍ਰਾਰਥਨਾ ਹੈ ਕਿ ਦਾਸ ਦੇ ਨਿਰਣੇ ਕੀਤੇ ਹੋਏ ਲੇਖਾਂ ਵਿਚ ਕਿਧਰੇ ਵੀ ਆਪ ਤਰੁਟੀ ਵੇਖੋ ਤਾਂ ਦਾਸ ਨੂੰ ਆਪਣਾ ਬੱਚਾ ਜਾਣ ਕੇ ਤੇ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਹੀ ਸਮਾਧਾਨ ਕਰ ਕੇ ਸਮਝਾਵਣ ਦੀ ਕਿਰਪਾ ਕਰਨੀ। ਦਾਸ ਆਪ ਸੱਜਣਾਂ ਦਾ ਅਤਿਅੰਤ ਰਿਣੀ ਹੋਵੇਗਾ। ਜੇਕਰ ਮੇਰੇ ਪਾਠਕਾਂ ਨੂੰ ਮੇਰੇ ਇਸ ਪਰਯਤਨ ਵਿਚ ਰੁਚੀ ਹੋਈ ਤਾਂ ਇਸੇ ਪੁਸਤਕ ਦਾ ਦੂਜਾ ਭਾਗ ਵੀ ਪ੍ਰਕਾਸ਼ਤ ਕੀਤਾ ਜਾਵੇਗਾ।

ਆਪ ਦਾ ਸ਼ੁਭਚਿੰਤਕ—

ੜ੬ ਕਤਕ ਪੂਰਨਮਾਸ਼ੀ ੨੦੩੦ ਬਿ।
੧੦-੧੧-੭੩

**ਰਾਜਿੰਦਰ ਸਿੰਘ 'ਨਿਰਾਲਾ'**
ਸ੍ਰੀ ਭਜਨ ਗੜ੍ਹ, ਰਿਸ਼ੀ ਕੇਸ਼,
ਜ਼ਿਲ੍ਹਾ—ਦੇਹਰਾਦੂਨ। (ਉੱਤਰ ਪ੍ਰਦੇਸ਼)

ਦਾਸ ਵਲੋਂ

# ਪਾਠਕਾਂ ਪਾਸੋਂ ਜ਼ਰੂਰੀ ਮੰਗ

ਪਿਆਰੇ ਪਾਠਕ ਜੀਉ ! ਦਾਸ ਦੀ ਸਿੱਖ ਧਰਮ ਦੇ ਮੰਨੇ ਪਰਮੰਨੇ ਵਿਦਵਾਨ ਗਿਆਨੀਆਂ ਅਤੇ ਸਿੱਖ ਸੰਸਥਾਵਾਂ ਦੇ ਪ੍ਰਬੰਧਕਾਂ ਦੀ ਸੇਵਾ ਵਿਚ ਨਿੰਮ੍ਰਤਾ ਪੂਰਵਕ ਪ੍ਰਾਰਥਨਾ ਹੈ ਕਿ ਦਾਸ ਦੇ ਇਸ 'ਗੁਰੂ-ਨਿਰਣਯ' ਨਾਮਕ ਗ੍ਰੰਥ ਵਿਚ ਕੋਈ ਵੀ ਗੁਰਮਤਿ ਦੇ ਸਿਧਾਂਤ ਤੋਂ ਵਿਰੁਧ ਲੇਖ ਲਿਖਿਆ ਗਿਆ ਹੋਵੇ ਯਾ ਕਿਸੇ ਲੇਖ ਤੇ ਕਿਸੀ ਤਰ੍ਹਾਂ ਦਾ ਵੀ ਸ਼ੰਕਾ ਹੋਵੇ ਉਹ ਸੱਜਣ ਬੜੀ ਪ੍ਰਸੰਨਤਾ ਪੂਰਵਕ ਆਪਣੇ ਵਿਚਾਰ ਲਿਖ ਕੇ ਦਾਸ ਨੂੰ ਪੱਤਰ ਦੁਆਰਾ ਘੱਲਣ ਦੀ ਖੇਚਲ ਕਰਨ, ਦਾਸ ਉਨ੍ਹਾਂ ਵੀਰਾਂ ਦਾ ਬੜਾ ਧੰਨਵਾਦੀ ਹੋਵੇਗਾ ।

ਪਰ ਇਕ ਗੱਲ ਚੇਤੇ ਰੱਖਣੀ ਜ਼ਰੂਰੀ ਹੋਵੇਗੀ ਕਿ ਜਿਸ ਵੀ ਕਿਸੇ ਲੇਖ ਤੇ ਕਿਸੇ ਤਰ੍ਹਾਂ ਦਾ ਵੀ ਸ਼ੰਕਾ ਹੋਵੇ ਉਸ ਨੂੰ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਹੀ ਦੱਸਣ ਦਾ ਯਤਨ ਕੀਤਾ ਜਾਏ, ਆਪਣੀ ਮਤਿ ਦੁਆਰਾ ਨਹੀਂ, ਕਿਉਂਕਿ ਆਪ ਜੀ ਦੀ ਅਤੇ ਦਾਸ ਦੀ ਮਤਿ ਵਿਚ ਭੁਲੇਖਾ ਪੈ ਸਕਦਾ ਹੈ ਪਰ ਗੁਰਬਾਣੀ ਦੇ ਕਿਸੇ ਪ੍ਰਮਾਣ ਵਿਚ ਭੁਲੇਖਾ ਨਹੀਂ ਹੋ ਸਕਦਾ । ਜਿਸ ਤਰ੍ਹਾਂ ਕਿ—

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥**
**ਕਹਦੇ ਕਚੇ, ਸੁਣਦੇ ਕਚੇ, ਕਚੀ ਆਖਿ ਵਖਾਣੀ ॥**
**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥**
**ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ੨੪ ॥ ੪੦ ॥**

**ਰਾਮਕਲੀ ਮਹਲਾ ੩ ॥ ਪੰਨਾ ੯੨੦ ॥**

ਜੇਕਰ ਦਾਸ ਦਾ ਇਹ 'ਗੁਰੂ-ਨਿਰਣਯ' ਨਾਮਕ ਪੁਸਤਕ ਸਾਰੇ ਦਾ ਸਾਰਾ ਗੁਰਮਤਿ ਦੇ ਸਿਧਾਂਤ ਅਨੁਸਾਰ ਹੀ ਲਿਖਿਆ ਗਿਆ ਹੈ ਤਾਂ ਫਿਰ ਉਨ੍ਹਾਂ ਸੱਜਣਾਂ ਦੀ ਸੇਵਾ ਵਿਚ ਦਾਸ ਦੀ ਪ੍ਰਾਰਥਨਾ ਹੈ ਕਿ ਓਹ ਸੱਜਣ ਦਾਸ ਨੂੰ ਇਹ ਲਿਖ ਘੱਲਣ ਕਿ ਆਪ ਦਾ ਲਿਖਿਆ ਹੋਇਆ 'ਗੁਰੂ-ਨਿਰਣਯ' ਨਾਮਕ ਗ੍ਰੰਥ ਅਸੀਂ ਸਾਰਾ ਵਿਚਾਰ ਪੂਰਵਕ ਪੜ੍ਹਿਆ ਹੈ, ਇਹ ਸਾਰੇ ਦਾ ਸਾਰਾ ਗੁਰਮਤਿ ਦੇ ਸਿਧਾਂਤ ਅਨੁਸਾਰ ਹੀ ਲਿਖਿਆ ਗਿਆ ਹੈ। ਅਸੀਂ ਇਸ ਗ੍ਰੰਥ ਦੇ ਹਰ ਲੇਖ ਨਾਲ ਸਹਿਮਤ ਹਾਂ।

ਪਿਆਰੇ ਵੀਰ ਜੀ ! ਜੇਕਰ ਇਸ 'ਗੁਰੂ-ਨਿਰਣਯ' ਨਾਮਕ ਗ੍ਰੰਥ ਦੇ ਵਿਚਾਰ ਪੂਰਵਕ ਹੋਏ ਨਿਰਣਯ ਨਾਲ ਆਪ ਜੀ ਸਹਿਮਤ ਹੋ ਤਾਂ ਫਿਰ ਆਪ ਆਪਣੀ ਸਹਿਮਤੀ ਅਤੇ ਆਪਣਾ ਸ਼ੁਭ ਨਾਮ ਪੂਰੇ ਪਤੇ ਸਹਿਤ ਆਪਣੀ ਹੱਥੀਂ ਜਲਦੀ ਤੋਂ ਜਲਦੀ ਲਿਖ ਕੇ ਭੇਜਣ ਦੀ ਖੇਚਲ ਕਰੋ, ਜਿਸ ਨਾਲ ਦਾਸ ਦਾ ਉਤਸ਼ਾਹ ਵਧੇ ਅਤੇ ਦਾਸ ਸਿੱਖ ਸਮਾਜ ਦੀ ਵੱਧ ਤੋਂ ਵੱਧ ਸੇਵਾ ਕਰ ਸਕੇ।

ਪਰ ਜੋ ਵਿਦਵਾਨ ਗਿਆਨੀ ਜਨ ਉਪ੍ਰੋਕਤ ਹੋਏ ਨਿਰਣਯ ਨੂੰ ਦੱਸਣ ਤੋਂ ਅਸਮ੍ਰਥ ਹੋਣ ਭਾਵ ਇਸ ਸੰਬੰਧੀ ਹੋਏ ਫੈਸਲੇ ਦੇ ਦੱਸਣ ਵਿਚ ਮੋਨ ਸਾਧੀ ਬੈਠੇ ਹੋਣ, ਉਨ੍ਹਾਂ ਵੀਰਾਂ ਦੇ ਚਰਣਾਂ ਵਿਖੇ ਦਾਸ ਦੀ ਪ੍ਰਾਰਥਨਾ ਹੈ ਕਿ ਉਹ ਅੱਗੇ ਤੋਂ ਇਹੋ ਜਿਹਾ ਮਨਮਤੀ ਗ਼ਲਤ ਪ੍ਰਚਾਰ ਕਰਨ ਤੋਂ ਆਪਣੇ ਆਪ ਨੂੰ ਹੋੜਨ ਤਾਂ ਕਿ ਭੋਲੇ ਭਾਲੇ ਜਗਿਆਸੂਆਂ ਨੂੰ ਗ਼ਲਤ ਰਸਤਾ ਨ ਮਿਲੇ।

ਆਪ ਦਾ ਸ਼ੁਭਚਿੰਤਕ—

ਦਾਸ—ਰਾਜਿੰਦਰ ਸਿੰਘ 'ਨਿਰਾਲਾ'
ਸ਼੍ਰੀ ਭਜਨ-ਗੜ੍ਹ, ਰਿਸ਼ੀਕੇਸ਼,
ਜ਼ਿਲ੍ਹਾ ਦੇਹਰਾਦੂਨ (ਉੱਤਰ-ਪ੍ਰਦੇਸ਼)

# ਜ਼ਰੂਰੀ-ਪ੍ਰਾਰਥਨਾ

ਦਾਸ ਵਲੋਂ—

ਪਾਠਕਾਂ ਪ੍ਰਤੀ ਨਿੰਮ੍ਰਤਾ ਪੂਰਵਕ ਪ੍ਰਾਰਥਨਾ ਹੈ ਕਿ ਇਸ ਗ੍ਰੰਥ ਦੀ ਸੁਧਾਈ ਦੇ ਸੰਬੰਧ ਵਿਚ ਦਾਸ ਨੇ ਬਹੁਤ ਧਿਆਨ ਰਖਿਆ ਹੈ। ਪਰ ਫਿਰ ਵੀ ਮਨੁੱਖ ਭੁਲਣ ਹਾਰ ਹੈ, ਇੰਨਾ ਹੁੰਦਿਆਂ ਹੋਇਆਂ ਵੀ ਕਿਤੇ ਕਿਤੇ ਅੱਖਰਾਂ ਤੇ ਲਗਾਂ ਮਾਤ੍ਰਾਂ ਵਿਚ ਪ੍ਰੈਸ ਜਾਂ ਮੇਰੇ ਤੋਂ ਗਲਤੀ ਰਹਿ ਹੀ ਗਈ ਹੈ, ਸੋ ਦਾਸ ਪਾਠਕਾਂ ਪਾਸੋਂ ਖਿਮਾਂ ਦਾ ਜਾਚਕ ਹੈ। ਆਸ ਹੈ ਕਿ ਪਾਠਕ-ਜਨ ਆਪ ਹੀ ਇਸ ਗ੍ਰੰਥ ਨੂੰ ਸੋਧ ਕੇ ਪੜ੍ਹਨ ਦੀ ਕ੍ਰਿਪਾਲਤਾ ਕਰਨਗੇ।

ਨਿਰਾਲਾ

# ਸੂਚੀ-ਪਤਰ

੧ ਓ ਸਤਿ ਗੁਰਪ੍ਰਸਾਦਿ ॥

# ਮੰਗਲਾਚਰਨ

ਗੁਰਦੇਵ ਮਾਤਾ, ਗੁਰਦੇਵ ਪਿਤਾ,
ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ,
ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿਨਾਮੁ ਉਪਦੇਸੈ,
ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ
ਗੁਰਦੇਵ ਪਾਰਸ ਪਰਸਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰ,
ਗੁਰ ਗਿਆਨ ਮਜਨ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ,
ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ,
ਗੁਰਦੇਵ 'ਮੰਤ ਹਰਿ' ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ,
ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰ ਪਾਰਬ੍ਰਹਮੁ ਪਰਮੇਸਰੁ
ਗੁਰਦੇਵ ਨਾਨਕ ਹਰਿ ਨਮਸਕਰਾ ॥੧॥

ਗਉੜੀ ਬਾਵਨ ਅਖਰੀ ਮਹਲਾ ੫ ॥ਪੰਨਾ ੨੫੦॥

# ਗੁਰੂ-ਭਗਤੀ

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ—
ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥
ਸਤਿਗੁਰਦੇਉ ਪਰਤਖਿ ਹਰਿਮੂਰਤਿ, ਜੋ ਅੰਮ੍ਰਿਤੁ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ ।੫।੪

ਮਲਾਰ ਮਹਲਾ ੪ ॥ ਪੰਨਾ ੧੨੬੪ ॥

ੴ ਸਤਿ ਗੁਰਪ੍ਰਸਾਦ ॥

# ਗੁਰੂ ਨਿਰਣਯ

ਜਿਸ ਤਰ੍ਹਾਂ ਸੰਸਾਰਕ ਕੰਮ ਕੋਈ ਵੀ ਕਿਸੇ ਪਾਸੋਂ ਸਿਖੇ ਬਿਨਾਂ ਨਹੀਂ ਆਉਂਦਾ ਬਿਲਕੁਲ ਇਸੇ ਤਰ੍ਹਾਂ ਗਿਆਨ, ਨਾਮ ਤੇ ਮੁਕਤੀ ਆਦਿਕ ਅਨਮੋਲ ਪਦਾਰਥਾਂ ਦੀ ਪ੍ਰਾਪਤੀ ਵੀ ਗੁਰੂ ਬਿਨਾਂ ਨਹੀਂ ਹੁੰਦੀ । ਜਿਵੇਂ ਕਿ :—

## ਗੁਰ ਬਿਨੁ ਗਿਆਨੁ ਨ ਹੋਇ ॥

(੧) ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦਬਿਆਸੈ ਕੋਇ ॥੧॥ ਰਹਾਉ ॥੮॥੧੦॥
ਸਿਰੀ ਰਾਗ ਮਹਲਾ ੧ ਪੰਨਾ ੫੯

(੨) ਕੁੰਭੇ ਬਧਾ ਜਲ ਰਹੈ, ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨਾ ਹੋਇ ॥੫॥
ਆਸਾ ਕੀ ਵਾਰ ਮਹਲਾ ੧ ॥ਪਉੜੀ ੧੨॥ ਮ: ੧ ॥ਪੰਨਾ ੪੬੯॥

(੩) ਗਾਫਲ ਗਿਆਨ ਵਿਹੂਣਿਆ, ਗੁਰ ਬਿਨੁ ਗਿਆਨ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ, ਬੁਰਾ ਭਲਾ ਦੁਇ ਨਾਲਿ ਜੀਉ ॥
੭॥੮॥੧॥੨॥ ਸੂਹੀ ਮਹਲ ੧ ॥ਪੰਨਾ ੭੫੧॥

(੪) ਗੁਰ ਬਿਨੁ ਗਿਆਨੁ ਨ ਹੋਵਈ, ਨਾ ਸੁਖੁ ਵਸੈ ਮਨਿ ਆਇ ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥
ਸੋਰਠਿ ਕੀ ਵਾਰ ਮਹਲਾ ੪ ॥ਪਉੜੀ ੨੦ ਸਲੋਕ ਮ: ੩ ॥ਪੰਨਾ ੬੫੦॥

(੫) ਮਾਈ ਗਰ ਬਿਨੁ ਗਿਆਨੁ ਨ ਪਾਈਐ ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ, ਮਿਲਤ ਨਹੀ ਗੋਸਾਈਐ ॥
੧॥ ਰਹਾਉ ॥੨॥੨੨॥ ਦੇਵਗੰਧਾਰੀ ਮਹਲਾ ੫ ਪੰਨਾ ॥੫੩੨॥

# ਬਿਨ ਗੁਰ ਨਾਮ ਨ ਪਾਇਆ ਜਾਇ

(੧) ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ, ਜਿਉ ਸੁੰਞੈ ਘਰਿ ਕਾਉ ॥
੩॥੮॥੮॥ ਸਿਰੀ ਰਾਗ ਮਹਲਾ ੧ ॥ਪੰਨਾ ੫੮॥

(੨) ਬਿਨ ਸਤਿਗੁਰ ਨਾਮ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥
੩॥੪॥੨॥ ਸੋਰਠਿ ਮਹਲਾ ੧ ॥ਪੰਨਾ ੬੩੫॥

(੩) ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖ ਨ ਹੋਵੀ, ਪੂਰੈ ਭਾਗਿ ਗੁਰੁ ਪਾਵਣਿਆ ॥
੩॥੮॥੯॥੧੦॥ ਮਾਝ ਮਹਲਾ ੩ ॥ਪੰਨਾ ੧੧੫॥

(੪) ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥
੨॥੪॥੩॥੬੭॥ ਸਿਰੀ ਰਾਗ ਮਹਲਾ ੪ ॥ਪੰਨਾ ੪੦॥

(੫) ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥
ਗੁਰਮੁਖਿ ਜਨਕਿ ਹਰਿਨਾਮਿ ਲਿਵ ਲਾਈ ॥
ਗੁਰਮੁਖਿ ਬਸਿਸਟਿ ਹਰਿ ਉਪਦੇਸ ਸੁਣਾਈ ॥
ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥
ਪਉੜੀ ੧੩॥ (ਵਡਹੰਸ ਕੀ ਵਾਰ ਮਹਲਾ ੪ ॥ਪੰਨਾ ੫੯੧॥

# ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥

(੧) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੭੦॥੭੩॥
(ਸਿਧ ਗੋਸਟਿ) ਰਾਮਕਲੀ ਮਹਲਾ ੧ ॥ਪਨਾ ੯੪੬॥

(੨) ਬਿਨੁ ਸਤਿਗੁਰ ਮੁਕਤਿ ਨ ਪਾਈਐ, ਮਨਮੁਖਿ ਫਿਰੈ ਦਿਵਾਨੁ ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥
੩॥੪॥੩੦॥੬੩॥ ਸਿਰੀ ਰਾਗ ਮਹਲਾ ੩ ॥ਪੰਨਾ ੩੯॥

(੩) ਨੀਹੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ, ਮਿਲਤ ਨਹੀ ਜਗਦੀਸੈ ॥
੩॥੪॥੧੧॥ ਸਾਰੰਗ ਮਹਲਾ ੫ ॥ਪੰਨਾ ੧੨੦੫॥

(੪) ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ, ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ, ਮਨਿ ਵੇਖਹੁ ਕਰਿ ਬੀਚਾਰੀ ॥
੨॥੪॥੧॥੨॥ ਗੂਜਰੀ ਮਹਲਾ ੫ ॥ਪੰਨਾ ੪੯੫॥

(੫) ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰੁ ਮੁਕਤਿ ਨ ਪਾਈਐ ਭਾਈ ॥
੪॥੫॥੭॥ ਗੋਂਡ ਮਹਲਾ ੫ ॥ਪੰਨਾ ੮੬੪॥

# ਗੁਰ ਤੇ ਮੁਹੁ ਫੇਰੇ ਤਿਨ ਜੋਨਿ ਭਵਾਈਐ

(੧) ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥
ਗੁਰ ਤੇ ਮੁਹੁ ਫੇਰੇਂ ਤਿਨ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥
੫॥੮॥੨॥ ਬਿਲਾਵਲੁ ਮਹਲਾ ੧ ॥ਪੰਨਾ ੮੩੨॥

(੨) ਸਤਿਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥
ਅਨ ਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥
੩॥੪॥੯॥੪੨॥ ਸਿਰੀ ਰਾਗ ਮਹਲਾ ੩ ॥ਪੰਨਾ ੩੦॥

(੩) ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖਿ ਬੁਰੇ ਦਿਸੰਨਿ ॥
ਅਨ ਦਿਨੁ ਬਧੇ ਮਾਰੀਅਨਿ, ਫਿਰਿ ਵੇਲਾ ਨ ਲਹੰਨਿ ॥
੧॥੮॥੧॥੯॥ ਗਉੜੀ ਬੈਰਾਗਣਿ ਮਹਲਾ ੩ ॥ਪੰਨਾ ੨੩੩॥

(੪) ਸਤਿਗੁਰ ਤੇ ਜੋ ਮੁਹੁ ਫੇਰੇ, ਓਇ ਭ੍ਰਮਦੇ ਨ ਟਿਕੰਨਿ ॥
ਧਰਤਿ ਅਸਮਾਨੁ ਨਾ ਝਲਈ, ਵਿਚਿ ਵਿਸਟਾ ਪਏ ਪਚੰਨਿ ॥
੫॥੮॥੧॥੯॥ ਗਉੜੀ ਬੈਰਾਗਣਿ ਮਹਲਾ ੩ ॥ਪੰਨਾ ੨੩੩॥

(੫) ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥
ਕਰਿਆਚਾਰ ਬਹੁ ਸੰਪਉ ਸੰਚੈ ਜੋ ਕਿਛ ਕਰੈ ਸੁ ਨਰਕਿ ਪਰੈ ॥
੪॥੫॥੬॥ ਪ੍ਰਭਾਤੀ ਮਹਲਾ ੩ ॥ਪੰਨਾ ੧੩੩੪॥

# ਨਿਗੁਰੇ ਕਾ ਹੈ ਨਾਉ ਬੁਰਾ

(੧) ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ ।
ਨਾਮੁ ਨ ਜਪਈ ਕਿਉ ਸੁਖੁ ਪਾਵੈ, ਬਿਨੁ ਨਾਵੈ ਕਿਉ ਸੋਹੈ ॥
੪॥੯॥੭॥ ਮਾਰੂ ਮਹਲਾ ੧ ॥ ਪੰਨਾ ੧੦੧੩॥

(੨) ਗੁਰਮੁਖਿ ਧਰਤੀ ਗੁਰਮਖਿ ਪਾਣੀ ॥ ਗੁਰਮੁਖਿ ਪਵਣ ਬੈਸੰਤਰੁ ਖੇਲੈ ਵਿਡਾਣੀ ।
ਸੋ ਨਿਗੁਰਾ ਜੋ ਮਰਿ ਮਰਿ ਜੰਮੈ, ਨਿਗੁਰੇ ਆਵਣ ਜਾਵਣਿਆ ॥
੩॥੮॥੧੩॥੧੪॥ ਮਾਝ ਮਹਲਾ ੩ ॥ਪੰਨਾ ੧੧੭॥

(੩) ਗੁਰ ਕੈ ਦਰਸਨਿ ਮੋਖਿ ਦੁਆਰੁ ॥ ਸਤਿਗੁਰ ਸੇਵੈ ਪਰਵਾਰ ਸਾਧਾਰੁ ॥
ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥
੩॥੪॥੧॥੪੦॥ ਆਸਾ ਮਹਲਾ ੩ ॥ ਪੰਨਾ ੩੬੧॥

(੪) ਝਝੈ ਕਦੇ ਨ ਝੂਰਹਿ ਮੂੜੇ, ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥
ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥੧੩॥
ਆਸਾ ਮਹਲਾ ੩ ॥ ਪੰਨਾ ੪੩੫ ॥

(੫) ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ, ਤੇ ਬਿਗੜ ਰੂਪ ਬੇਰਕਟੀ ॥
ਜਿਉ ਨਿਗੁਰਾ ਬਹੁ ਬਾਤਾ ਜਾਣੈ, ਓਹੁ ਹਰਿ ਦਰਗਹ ਹੈ ਭ੍ਰਸਟੀ ॥
੧ ॥ ੨ ॥ ੬ ॥ ਦੇਵ ਗੰਧਾਰੀ ਮਹਲਾ ੪ ॥ ਪੰਨਾ ੫੨੮

ਗੁਰਬਾਣੀ ਦੇ ਇਨ੍ਹਾਂ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਹਰੇਕ ਸਿਖ ਭਾਈ ਨੂੰ ਗੁਰੂ ਧਾਰਣਾ ਅਤੀ ਜ਼ਰੂਰੀ ਹੈ। ਪਰ ਇਸ ਸੰਬੰਧ ਵਿਚ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਦੀਆਂ ਦੋ ਧਾਰਣਾਂ ਭੀ ਬਣੀਆਂ ਹੋਈਆਂ ਸਾਨੂੰ ਨਜ਼ਰ ਆਉਂਦੀਆਂ ਹਨ। ਜਿਸ ਵਿਚੋਂ ਇਕ ਪ੍ਰਾਚੀਨ ਮਰਯਾਦਾ ਦੇ ਅਨੁਸਾਰ ਦੇਹਧਾਰੀ ਗੁਰੂ ਕਰਨੇ ਵਿਚ ਆਪਣੀ ਕਲਿਆਨ ਮੰਨਦੇ ਹਨ ਤੇ ਦੂਜੇ ਪਾਸੇ ਇਸ ਦੇ ਬਿਲਕੁਲ ਉਲਟ ਸਿਖ ਦੇਹਧਾਰੀ ਗੁਰੂ ਕਰਨ ਦਾ ਜੋਰਦਾਰ ਖੰਡਨ ਕਰਦੇ ਹੋਏ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਕਲਿਆਣ ਦਾਤਾ 'ਗੁਰੂ' ਮੰਨਦੇ ਹਨ।

ਹੁਣ ਅਸਾਂ ਨੇ ਇਸ ਤੇ ਵਿਚਾਰ ਕਰਨੀ ਹੈ ਕਿ ਇਨ੍ਹਾਂ ਦੋ ਵਿਚਾਰਧਾਰਾਂ ਵਿਚੋਂ ਕਿਹੜੀ ਗੁਰਮਤਿ ਦੇ ਸਿਧਾਂਤ ਅਨੁਸਾਰ ਹੈ ਤੇ ਕਿਹੜੀ ਨਹੀਂ। ਜਦ ਅਸੀਂ ਇਸ ਤੇ ਨਿਰਪਖ ਹੋ ਕੇ ਸਿਖ ਇਤਹਾਸ ਤੇ ਗੁਰੂਬਾਣੀ ਤੇ ਵਿਚਾਰ, ਕਰਦੇ ਹਾਂ ਉਸ ਵੇਲੇ ਪ੍ਰਾਚੀਨ ਮਰਯਾਦਾ ਦੇ ਅਨੁਸਾਰ ਦੇਹਧਾਰੀ ਗੁਰੂ ਧਾਰਨਾ ਹੀ ਸਿਧ ਹੁੰਦਾ ਹੈ, ਨਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨਾ।

ਸ਼ੰਕਾ :— ਜੇਕਰ ਵਿਰੋਧੀਆਂ ਵਲੋਂ ਇਹ 'ਦੋਹਰਾ' ਪ੍ਰਗਟ ਕੀਤਾ ਜਾਏ ਕਿ ਵੇਖੋ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਫੁਰਮਾਨ ਹੈ ਕਿ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਮੰਨਣਾ ਚਾਹੀਦਾ ਹੈ। ਵੇਖੋ :—

'ਸ੍ਰੀ ਗੁਰੂ ਪੰਥ ਪ੍ਰਕਾਸ਼' ਰਚਿਤ ਭਾਈ ਗਯਾਨ ਸਿੰਘ ਜੀ ਗਯਾਨੀ।
ਪ੍ਰਕਾਸ਼ਕ : ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ। ਸੰਨ ੧੯੭੦ ਵਿਚ ਛਪਣ ਵਾਲਾ। ਤੇ ਛਾਪਕ :- ਸ੍ਰੀ ਸੋਹਨ ਲਾਲ ਖੰਨਾ, ਸਵੇਨ ਪ੍ਰਿੰਟਿੰਗ ਪ੍ਰੈਸ, ਜਲੰਧਰ ਸ਼ਹਿਰ ਦੇ ਪੰਨੇ ੩੫੩ ਤੇ ਲਿਖਿਆ ਹੈ।

**ਸ੍ਰੀ ਮੁਖਵਾਕ—ਦੋਹਰਾ ।**

ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ ।
ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ।
ਗੁਰੂ ਗ੍ਰੰਥ ਕੋ ਮਾਨੀਓ, ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭੁ ਕੋ ਮਿਲਬੋ ਚਹੇ, ਖੋਜ ਸਬਦ ਮੈਂ ਲੇਹ ॥੧੧॥

**(ਸ੍ਰੀ ਗੁਰੂ ਪੰਥ ਪ੍ਰਕਾਸ਼ ਗ੍ਰੰਥ ਵਿਚੋਂ)**

**ਇਸ ਦੋਹਰੇ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਮੰਨਿਆ ਜਾਵੇ । ਫਿਰ ਇਹ ਕਿਵੇਂ ਮੰਨ ਲਿਆ ਜਾਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਗੁਰੂ' ਨਹੀ ।**

ਸਮਾਧਾਨ :— **ਪਿਆਰੇ ਪਾਠਕ ਜੀਓ ! ਸਭ ਤੋਂ ਪਹਿਲੇ ਇਹ 'ਦੋਹਰਾ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕ੍ਰਿਤ ਹੀ ਸਿਧ ਨਹੀਂ ਹੁੰਦਾ ਕਿਉਂਕਿ ਦਸਮ ਗ੍ਰੰਥ ਸਾਹਿਬ ਜੀ ਤੇ 'ਸਰਬ ਲੋਹ ਪ੍ਰਕਾਸ਼' ਗ੍ਰੰਥ ਵਿਚ ਇਹ 'ਦੋਹਰਾ' ਕਿਤੇ ਵੀ ਲਿਖਿਆ ਹੋਇਆ ਨਹੀਂ ਮਿਲਦਾ । ਜੇਕਰ ਇਹ ਕਹਿਆ ਜਾਏ ਕਿ ਇਹ 'ਦੋਹਰਾ' 'ਸ੍ਰੀ ਪੰਥ ਪ੍ਰਕਾਸ਼' ਗ੍ਰੰਥ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਪ੍ਰਗਟ ਕੀਤਾ ਹੈ । ਵਿਰੋਧੀਆਂ ਦਾ ਇਹ ਭੀ ਕਥਨ ਗਲਤ ਸਾਬਤ ਹੁੰਦਾ ਹੈ । ਕਿਉਂਕਿ ਇਹ 'ਦੋਹਰਾ' ਗਿਆਨੀ ਗਿਆਨ ਸਿੰਘ ਜੀ ਦੇ 'ਪੰਥ ਪ੍ਰਕਾਸ਼' ਸੰਮਤ ਵਿਕਰਮੀ ੧੯੪੬ ਮੁਤਾਬਕ ਸੰਨ ਈਸਵੀ ੧੮੮੯ ਵਿਚ ਪਥਰ ਛਾਪਾ ਦੁਆਰਾ ਛਪਣਵਾਲੇ ਪੂਰਬਾਰਧ ਦੇ ਅੰਤਮ ਭਾਗ ਦੇ ਪੰਨੇ ੮੫੭ ਤੇ ਲਿਖਿਆ ਹੋਇਆ ਵੀ ਨਹੀਂ ਮਿਲਦਾ । ਪਰ ਉਥੇ ਪਾਠ ਇੰਞ ਜ਼ਰੂਰ ਆਉਂਦਾ ਹੈ । ਜਿਵੇਂ ਕਿ :—**

(੧) ਦੁਤੀਏ ਦਿਨ ਤੰਬੂ ਤਨ ਵਾਇਓ ॥
(੨) ਮੱਧ ਦੁ ਚੋਬਾ ਤਹਿ ਸਜਵਾਇਓ ॥
(੩) ਚਾਰੋ ਓਰ ਕਨਾਤ ਲਗਾਈ ॥
(੪) ਮੱਧ ਸਿੰਘਾਸਨ ਗੁਰ ਥਿਤ ਤਾਈ ॥

(੫) ਤਾ ਪਰ ਬਰਾਜਤ ਭੇ ਜਗਦੀਸ ॥
(੬) ਕੋਟ ਭਾਨ ਸਮ ਕ੍ਰਾਤੀ ਈਸ ।
(੭) ਬਸਨ ਕੇਸਰੀ ਲਿਏ ਸਰਾਸਨ ॥
(੮) ਕਮਰ ਕਸਾ ਬੈਠੇ ਬੀਰਾਸਨ ॥
(੯) ਕਲਗੀ ਜਿਗਾ ਭਾਨ ਪੈ ਸੋਹੈ ॥
(੧੦) ਕੋਟ ਕਾਮ ਨਿਰਖਤ ਮਨ ਮੋਹੈ ॥
(੧੧) ਸਿੰਘ ਸਕਲ ਸੰਗਤ ਮਿਲ ਸਭ ਹੀ ।
(੧੨) ਪ੍ਰਸ਼ਨ ਕੀਓਂ ਸਤਿਗੁਰ ਪੈ ਤਬ ਹੀ ॥
(੧੩) ਨਉਗੁਰ ਗੁਰ ਉਂਗਰੀ ਪਕਰਾਈ ॥
(੧੪) ਅਬ ਹਮ ਓਟ ਕਵਨ ਲਖ ਪਾਈ ॥

ਗੁਰੂ ਜੀ ਵਲੋਂ ਉੱਤਰ—

(੧੫) ਸ੍ਰੀ ਗੁਰ ਕਹੀ ਅਕਾਲ ਭਰੋਸੇ ॥
(੧੬) ਗੁਰੂ ਗ੍ਰੰਥ ਗੁਰ ਕਰ ਉਪਦੇਸੇ ॥
(੧੭) ਪੰਚ ਸ਼ਿੰਘ ਮਿਲ ਬੈਠੇ ਜਹਾ ॥
(੧੮) ਗੁਰੂ ਖਾਲਸਾ ਹਾਜਰ ਤਹਾਂ ॥
(੧੯) ਕਰ ਅਰਦਾਸ ਕਾਜ ਸਭ ਕੀਜੈ ॥
(੨੦) ਬਿਗਨ ਨ ਤਾਮੈਂ ਰੋਚਕ ਲੀਜੈ ॥

ਇਤਿ ਸ੍ਰੀ ਪੰਥ ਪ੍ਰਕਾਸ਼ ਗ੍ਰੰਥ. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਕੁੰਠ ਪ੍ਰਵੇਸ਼ ਵਰਨਣ। ਪੂਰਬਾਰਧ ਦਾ ਅੰਤਮ ਭਾਗ। ਪੰਨਾ ੮੫੭। ਪੂਰਬਾਰਧ ਦੇ ਕੁਲ ਪੰਨੇ ੮੬੦ ਤੇ ਉਤਰਾਰਧ ਦੇ ਕੁਲ ਪੰਨੇ ੫੫੮ । ਕੁਲ ਜੋੜ ੧੪੧੮ ਪੰਨੇ ਹਨ।

ਜੇਕਰ ਕਹਿਆ ਜਾਏ ਕਿ ਕੀ ਹੋਇਆ ਇਸ 'ਪੰਥ ਪ੍ਰਕਾਸ਼' ਗ੍ਰੰਥ ਦੇ ਪ੍ਰਮਾਣ ਵਿਚ 'ਆਗਿਆ ਭਈ ਅਕਾਲ ਕੀ' ਵਾਲਾ 'ਦੋਹਰਾ' ਨਹੀਂ ਹੈ। ਪਰ ਇਸ ਦੋਹਰੇ ਦਾ ਭਾਵ ਤਾਂ ਇਸ ਪ੍ਰਮਾਣ ਵਿਚ ਵੀ ਸਾਨੂੰ ਮਿਲ਼ਦਾ ਹੈ। ਦੇਖੋ :—

ਸ੍ਰੀ ਗੁਰ ਕਹੀ ਅਕਾਲ ਭਰੋਸੇ ॥
ਗੁਰੂ ਗ੍ਰੰਥ ਗੁਰ ਕਰ ਉਪਦੇਸੇ ॥

ਸ੍ਰੀ ਮਾਨ ਜੀ ! ਇਸ ਪ੍ਰਮਾਣ ਵਿਚ ਜਿਥੇ ਗ੍ਰੰਥ ਨੂੰ 'ਗੁਰੂ' ਮੰਨਿਆ ਹੈ, ਇਸੇ ਹੀ ਪ੍ਰਮਾਣ ਦੀਆਂ ਅਗਲੀਆਂ ਦੋ ਤੁਕਾਂ ਵਿਚ ਪੰਜ ਸਿੰਘਾਂ ਨੂੰ ਭੀ ਗੁਰੂ ਪਦ ਪ੍ਰਾਪਤ ਹੈ. ਜੋ ਕਿ ਦੇਹਧਾਰੀ ਹਨ । ਜਿਵੇਂ ਕਿ :—

੧੫. ਸ੍ਰੀ ਗੁਰ ਕਹਿ ਅਕਾਲ ਭਰੋਸੇ ॥
੧੬. ਗੁਰੂਗ੍ਰੰਥ ਗੁਰ ਕਰ ਉਪਦੇਸੇ ॥
੧੭. ਪੰਚ ਸਿੰਘ ਮਿਲ ਬੈਠੇ ਜਹਾਂ ॥
੧੮. ਗੁਰੂ ਖ਼ਾਲਸਾ ਹਾਜਰ ਤਹਾਂ ॥

ਇਨ੍ਹਾਂ ਉਪ੍ਰੋਕਤ ਨੰ: ੧੬ ਤੋਂ ਨੰ: ੧੮ ਤਕ ਦੀਆਂ ਇਨਾਂ ਚੌਵਾਂ ਤੁਕਾਂ ਤੋਂ ਪਤਾ ਲਗਦਾ ਹੈ ਕਿ ਇਕ ਪਾਸੇ ਗਿਆਨੀ ਜੀ ਨੇ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਲਿਖਿਆ ਹੈ ਤੇ ਦੂਜੇ ਪਾਸੇ ਪੰਜ ਸਿੰਘਾਂ ਨੂੰ 'ਗੁਰੂ' ਮੰਨਿਆ ਹੈ । ਜੋ ਕਿ ਦੇਹਧਾਰੀ ਹਨ । ਹੁਣ ਇਸਦਾ ਨਿਰਣਾ ਵਿਰੋਧੀ ਜਨ ਹੀ ਕਰਨ ਕਿ ਅਸਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ ਹੈ ਕਿ ਦੇਹਧਾਰੀ ਪੰਜ ਪਿਆਰਿਆਂ ਨੂੰ ?

ਜੇਕਰ ਵਿਰੋਧੀ ਜਨ ਇਹ ਕਹਿਣ ਕਿ ਅਸਾਂ ਨੇ ਗ੍ਰੰਥ ਸਾਹਿਬ ਤੇ ਪੰਜ ਪਿਆਰਿਆਂ ਇਨ੍ਹਾਂ ਦੋਹਾਂ ਨੂੰ ਹੀ ਗੁਰੂ ਮੰਨਣਾ ਹੈ ।

ਦਾਸ :—ਵਿਰੋਧੀਆਂ ਪਾਸੋਂ ਪੁਛਦਾ ਹੈ ਕਿ ਇਕ ਮਿਆਨ ਵਿਚ ਦੋ ਕ੍ਰਿਪਾਨਾਂ ਆ ਸਕਦੀਆਂ ਹਨ ? ਜੇਕਰ ਨਹੀਂ ਤਾਂ ਫਿਰ ਇਕੋ ਸਮੇਂ ਵਿਚ ਦੋ 'ਗੁਰੂ' ਕਿਵੇਂ ?—ਜੇਕਰ ਫਿਰ ਵੀ ਇਸ ਵਿਚ ਕਿਸੇ ਦਾ ਇਹ ਹਠ ਹੀ ਹੋਵੇ ਕਿ 'ਪੰਥ ਪ੍ਰਕਾਸ਼' ਗ੍ਰੰਥ ਦੇ ਇਸ ਪ੍ਰਮਾਣ ਨੂੰ ਅਸਾਂ ਨੇ ਸੱਚਿਆਂ ਹੀ ਮੰਨਣਾ ਹੈ ਤਾਂ ਫਿਰ ਇਸੇ 'ਪੰਥ ਪ੍ਰਕਾਸ਼ ਗ੍ਰੰਥ ਦੇ ਪੂਰਵਾਰਧ ਵਿਸ਼ਰਾਮ ੪੨ ਦੇ ਪੰਨੇ ੫੧੦ ਤੇ ਇੰਜ ਵੀ ਲਿਖਿਆ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵਿਵਾਹ ਦੇ ਸਮੇਂ ਗੁਰੂ ਜੀ ਦੇ ਗਲ ਵਿਚ ਜਨੇਊ ਤੇ ਤੇੜ ਧੋਤੀ ਬਨੀ ਹੋਈ ਸਿਧ ਹੁੰਦੀ ਹੈ । ਜਿਵੇਂ ਕਿ :—

ਪੀਤ ਪੁਨੀਤ ਉਪਰਨਾ ਧੋਤੀ ਜੋਤੀ ਰਵਿ ਨਵ ਛਵ ਛਾਜੈ ॥
ਪੀਤ ਜਨੇਊ ਮਨੋ ਬਦਨ ਸਸਿ ਪੈ ਬਿਜਰੀ ਬਿਜੁਰੀ ਭ੍ਰਾਜੈ ॥

ਕੀ ਵਿਰੋਧੀ ਜਨ 'ਪੰਥ ਪ੍ਰਕਾਸ਼' ਦੇ ਇਸ ਪ੍ਰਮਾਣ ਨੂੰ ਸੱਚਾ ਮੰਨਣ ਲਈ ਤਿਆਰ ਹਨ ? ਜੇਕਰ ਨਹੀਂ ਤਾਂ ਫਿਰ ਉਪ੍ਰੋਕਤ ਪ੍ਰਮਾਣ ਕਿਵੇਂ ਸੱਚਾ ਮੰਨਿਆ ਜਾ ਸਕਦਾ ਹੈ।

ਇਥੇ ਹੀ ਬਸ ਨਹੀਂ, ਭਾਈ ਸੇਵਾ ਸਿੰਘ ਜੀ ਨੇ ਆਪਣੇ 'ਗੁਰੂ ਪਦ ਨਿਰਣਯ' ਨਾਮਕ ਗ੍ਰੰਥ ਦੇ ਭਾਗ ਪਹਿਲੇ ਦੀ ਦੂਜੀ ਐਡੀਸ਼ਨ (ਸੰਨ ੧੯੩੫ ਈਸਵੀ ਵਿਚ ਛਪੀ ਸੀ) ਦੇ ਪੰਨੇ ੩੦ ਤੇ ਇਕ ਜਾਲੀ ਪੰਥ ਪ੍ਰਕਾਸ਼ ਦੇ ਅੰਤ ਵਿਚ ਸੰਮਤ ੧੯੪੬ ਲਿਖਿਆ ਹੋਇਆ ਹੈ, ਜਿਸ ਦਾ ਹਵਾਲਾ ਦੱਸ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਗੁਰਤਾ ਅਰਪਣ ਦਾ ਅਧੂਰਾ ਸਬੂਤ ਦਿੱਤਾ ਹੈ। ਜਿਵੇਂ ਕਿ :—

"੧੯. ਪੰਥ ਪ੍ਰਕਾਸ਼* :—ਗਯਾਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਹਜ਼ੂਰ ਅਬਚਲ ਨਗਰ ਸਾਹਿਬ ਵਿਚ ਦਸਮਪਾਤਸ਼ਾਹ ਜੀ ਤੋਂ ਸਿੱਖਾਂ ਦੇ ਇਹ ਪੁੱਛ ਕਰਨ ਤੇ ਕਿ ਪੰਥ ਨੂੰ ਕਿਸ ਦੇ ਲੜ ਲਾ ਚਲੇ ਹੋ, ਆਪ ਨੇ ਫੁਰਮਾਇਆ ਕਿ :—

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।
ਸਬ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ।
ਦਰਸਿਓ ਚਹਿ ਸਤਿਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ।
ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ।

ਸ੍ਰੀ ਮਾਨ ਜੀ ! ਇਸੇ ਤਰ੍ਹਾਂ ਗਿਆਨੀ ਪ੍ਰਤਾਪ ਸਿੰਘ ਜੀ ਆਪਣੇ ਰਚਿਤ :- "ਕੂਕਾ ਗੁਰੂ ਡੰਮ" ਨਾਮਕ ਗ੍ਰੰਥ ਦੇ ਪੰਨੇ ੪੬ ਤੇ ਲਿਖਦੇ ਹਨ। ਜਿਵੇਂ ਕਿ :—

*ਇਹ ਦਾ ਸੰਮਤ ੧੯੪੬ ਬਿ : ਹੈ।

"ਸ੍ਰੀ ਦਸਮੇਸ ਜੀ ਨੇ ਕਤਕ ਸੁਦੀ ੫ ਸੰਮਤ ੧੭੬੫ ਨੂੰ ਸਚ ਖੰਡ ਹਜ਼ੂਰ ਸਾਹਿਬ (ਨਾਦੇੜ) ਵਿਖੇ ਜੀਵਨ ਯਾਤਰਾ ਸਮਾਪਤ ਕਰਨ ਸਮੇਂ ਖਾਲਸਾ ਜੀ ਨੂੰ ਸੰਬੋਧਨ ਕਰ ਕੇ ਅੰਤ ਬਚਨ ਕੀਤਾ :—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਯੋ ਗਰੰਥ।
ਗੁਰੂ ਗਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹ।

ਇਹ ਬਚਨ ਕਰਕੇ ਪੰਥ ਦੇ ਵਾਲੀ ਅਕਾਲ ਪੁਰਖ ਵਿਚ ਲੀਨ ਹੋ ਗਏ। ਇਸ ਹਾਲ਼ਤ ਵਿਚ ਸਿਖ ਪੰਥ ਵਿਚ ਸ਼ਖਸੀ ਗੁਰੂ ਡਮ ਚਲ ਹੀ ਨਹੀਂ ਸਕਦਾ।"

ਭਾਈ ਸੇਵਾ ਸਿੰਘ ਜੀ ਤੇ ਗਿਆਨੀ ਪ੍ਰਤਾਪ ਸਿੰਘ ਜੀ ਦੇ ਇਨ੍ਹਾਂ ਉਪ੍ਰੋਕਤ ਹਵਾਲਿਆਂ ਤੋਂ ਇਹ ਸਪਸ਼ਟ ਹੈ ਕਿ ਇਨ੍ਹਾਂ ਦੋਵਾਂ ਵਿਦ੍ਵਾਨਾਂ ਨੇ ਜਾਲੀ ਪੰਥ ਪ੍ਰਕਾਸ਼ ਦਾ ਅਧੂਰਾ ਹੀ ਹਵਾਲਾ ਦੱਸ ਕੇ ਤੇ ਆਪਣੇ ਪਾਠਕਾਂ ਨੂੰ ਭੁਲੇਖੇ ਵਿਚ ਹੀ ਰਖਿਆ ਹੈ। ਜੋ ਕਿ ਅਯੋਗ ਸੀ।

ਦਾਸ :—ਆਪਣੇ ਪਾਠਕਾਂ ਪ੍ਰਤੀ ਇਹ ਦਸ ਦੇਣਾ ਚਾਹੁੰਦਾ ਹੈ ਕਿ :-

ਅਸਲ ਵਿਚ :—ਭਾਈ ਸੇਵਾ ਸਿੰਘ ਜੀ ਤੇ ਗਿਆਨੀ ਪ੍ਰਤਾਪ ਸਿੰਘ ਜੀ ਦੇ ਜਾਲੀ 'ਪੰਥ ਪ੍ਰਕਾਸ' ਦਾ ਸ਼ੁਧ ਤੇ ਪੂਰਾ ਪਾਠ ਇੰਜ ਹੈ। ਜਿਵੇਂ ਕਿ :—

(ਤਥਾ ਹੀ ਸ੍ਰੀ ਮੁਖ ਵਾਕਜ ਪਾਤਸ਼ਾਹੀ ੧੦)

॥ਦੋਹਰਾ॥

ਨਾਨਕ ਗੁਰੂ ਗੋਬਿੰਦ ਸਿੰਘ, ਪੂਰਨ ਹਰਿ ਅਵਤਾਰ॥
ਜਗ ਮਗ ਜੋਤਿ ਬਿਰਾਜ ਹੀ, ਸ੍ਰੀ ਗੁਰੂ ਗ੍ਰੰਥਿ ਮਝਾਰ॥
ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ॥
ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥
ਗੁਰੂ ਗ੍ਰੰਥ ਜੂ ਮਾਨੀਓ, ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭ ਕੋ ਮਿਲਯੋ ਚਹੈ, ਖੋਜ ਸਬਦ ਮੈਂ ਲੇਹ॥
ਦਰਸਯੋ ਚਹਿ ਸਤਗੁਰੂ ਜੋ, ਸੋ ਦਰਸੈ ਗੁਰੂ ਗ੍ਰੰਥਿ॥

ਪਢੈ ਸੁਨੈ ਸੁਆਰਥ ਲਹੈ, ਪਰਮਾਰਥ. ਕੋ ਪੰਥ ॥
ਵਾਹਿਗੁਰੂ, ਗੁਰੂ ਗ੍ਰੰਥ ਜੀ, ਉਭੈ ਜਹਾਜ ਉਦਾਰ ॥
ਸਰਧਾ ਕਰ ਜੋ ਸੇਵ ਹੈ, ਸੋ ਉਤਰੈਂ ਭਵਪਾਰ ॥੧੨॥

॥ਚੌਪਈ॥

ਯੋ ਸਤਿਗੁਰ ਜਬ ਬਚਨ ਬਖਾਨੇ ॥
ਸਿੱਖਹਿ ਸੀਸ ਧਾਰ ਸਬ ਮਾਨੇ ॥
ਲਿਖੇ ਕੇਸਰਾ ਸਿੰਘ ਕੀ ਸਾਖੀ ॥
ਮਾਹਿ ਬਾਰਤ ਕਹੈ ਸੋ ਭਾਖੀ ॥............॥੧੩॥

(ਵੇਖੋ । ਪੰਥ ਪ੍ਰਕਾਸ਼ ਗ੍ਰੰਥ ਦੇ ਪੰਨੇ ੨੮੨ ਵਿਚੋਂ)

ਨੋਟ —ਇਹ 'ਪੰਥ ਪ੍ਰਕਾਸ਼' ਤ੍ਰਿਹਤਰਮੋ ਬਿਸ੍ਰਾਮ ॥੭੩॥ ਤੇ ਸਮਾਪਤ ਹੋਇਆ ਹੈ ਤੇ ਇਸ ਦੇ ਕੁਲ ਪੰਨੇ ੯੫੬ ਹਨ । ਇਸ ਦੇ ਅੰਤ ਵਿਚ ਇੰਜ ਵੀ ਲਿਖਿਆ ਹੈ ਕਿ ਸੰਨ ੧੮੮੯ ਈਸਵੀ ਮਈ। ਤੇ ਸੰਮਤ ੧੯੪੬ ਬਿਕ੍ਰਮੀ ਜੇਠ ।

ਪਤਾ :—ਭਾਈ ਬੁਧ ਸਿੰਘ ਬੁੰਗਾ ਬੂੜੀਏ ਵਾਲਾ ਸ੍ਰੀ ਅੰਮ੍ਰਿਤਸਰ ਸੇਵਾਮੁਨਸ਼ੀ ਗੋਬਿੰਦ ਸਹਾਇ ਤਾਜਰ ਕੁਤਬ ਕਸ਼ਮੀਰੀ ਬਜਾਰ ਲਾਹੌਰ ਸੇ ਖ੍ਰੀਦ ਸਕਤਾ ਹੈ । ਦਸਖਤ ਭਾਈ ਕਾਕਾ ਸਿੰਘ । ਦਸਖਤ ਦਾਸ ਬੁਧ ਸਿੰਘ ਲਿਖਾਰੀ ਬੁੰਗਾ ਬੂੜੀਏ ਵਾਲਾ ਮੁਤਸਿਲ ਦੁਖ ਭੰਜਨ ਬੇਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ।

ਦਾਸ:—ਕੀ ਪਰਮੁਖ ਸਿੱਖ ਵਿਦ੍ਵਾਨਾਂ ਪਾਸੋਂ ਇਹ ਪੁਛ ਸਕਦਾ ਹੈ, ਕਿ ਪੰਥ ਪ੍ਰਕਾਸ਼ ਦਾ ਉਪ੍ਰੋਕਤ ਹਵਾਲਾ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਾਰਣ ਹੋਇਆ ਹੈ ? ਜੇਕਰ ਹੋਇਆ ਹੈ । ਤਾਂ ਫਿਰ ਇੰਜ ਕਿਉਂ ? ਇਕ ਪਾਸੇ ਦਸਮੇਸ ਪਿਤਾ ਦਾ ਇਹ ਫੁਰਮਾਣ ਹੈ ਕਿ :---

(ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦)

ਜੇ ਹਮ ਕੋ ਪਰਮੇਸਰ ਉਚਰਿ ਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥
ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥੩੨॥੬੪॥
(ਸ੍ਰੀ ਬਚਿਤ੍ਰ ਨਾਟਕ । ਧਯਾਇ ੬ । ਅਫਜੂ ॥੨੭੯॥ ਦਸਮ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਵਿਚੋ)

**ਪਰ :— ਦੂਜੇ ਪਾਸੇ ਪੰਥ ਪ੍ਰਕਾਸ਼ ਗ੍ਰੰਥ ਵਿਚ ਇਹ ਫੁਰਮਾਣ ਕਿ :—**

**(ਤਥਾ ਹੀ ਸ੍ਰੀ ਮੁਖ ਵਾਕਜ ਪਾਤਸ਼ਾਹੀ ੧੦)**

**॥ ਦੋਹਰਾ ॥**

ਨਾਨਕ ਗੁਰੂ ਗੋਬਿਦ ਸਿੰਘ, ਪੂਰਨ ਹਰਿ ਅਵਤਾਰ ॥
ਜਗ ਮਗ ਜੋਤਿ ਬਿਰਾਜ ਹੀ ਸ੍ਰੀ ਗੁਰੂ ਗ੍ਰੰਥ ਮਝਾਰ ॥੧੨॥
(ਪੰਥ ਪ੍ਰਕਾਸ਼ ਗ੍ਰੰਥ ਦੇ ਪੰਨੇ ੨੯੨ ਵਿਚੋਂ)

**ਇਨ੍ਹਾਂ ਦੋਵੇ ਹਵਾਲਿਆਂ ਦਾ ਨਿਰਣਾ ਆਪ ਹੀ ਪਾਠਕ ਜਨ ਕਰਨ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਆਪ ਨੂੰ ਕੀ ਮਨਦੇ ਸਨ ? ਜਦ ਅਸੀਂ ਨਿਰਪਖ ਹੋ ਕੇ ਤੇ ਇਨ੍ਹਾਂ ਦੋਵੇ ਹਵਾਲਿਆਂ ਤੇ ਵਿਚਾਰ ਕਰਦੇ ਹਾਂ, ਉਸ ਵੇਲੇ ਨੰ: ੧ ਬਚਿਤ੍ਰ ਨਾਟਕ ਵਾਲਾ ਹੀ ਪ੍ਰਮਾਣ ਸਚਾ ਸਿਧ ਹੁੰਦਾ ਹੈ ਤੇ ਪੰਥ ਪ੍ਰਕਾਸ ਵਾਲਾ ਉਪ੍ਰੋਕਤ ਹਵਾਲਾ ਝੂਠਾ । ਭਾਵ ਪੰਥ ਪ੍ਰਕਾਸ਼ ਹਵਾਲਾ ਦਸਮੇਸ ਪਿਤਾ ਦਾ ਆਪਣਾ ਕ੍ਰਿਤ ਨਹੀਂ । ਤਾਂ ਫਿਰ 'ਆਗਿਆ ਭਈ ਅਕਾਲ ਕੀ ਵਾਲਾ 'ਦੋਹਰਾ' ਦਸਮੇਸ ਪਿਤਾ ਜੀ ਦਾ ਕ੍ਰਿਤ ਕਿਵੇਂ ਮਨ ਲਿਆ ਜਾਏ । ਤੇ ਜੋਤਿ ਅਕ੍ਰਿਆ ਮਾਨ ਗ੍ਰੰਥ ਵਿਚ ਕਿਵੇਂ ਬਿਰਾਜ ਰਹੀ ਹੈ ? ਕੀ 'ਜੋਤਿ'-ਸੰਸਾਰਦੇ ਜੜ-ਚੇਤਨ ਪਦਾਰਥਾਂ ਵਿਚ (ਪਹਿਲਾਂ ਹੀ) ਬਿਰਾਜੀ ਹੋਈ ਨਹੀਂ ?**

**ਨੋਟ—ਇਸ ਉਪ੍ਰੋਕਤ ਵਿਸਥਾਰ ਪੂਰਵਕ ਲੇਖ ਤੋਂ ਇਹ ਸਪਸ਼ਟ ਹੋ ਰਿਹਾ ਹੈ ਕਿ ਇਕ ਪੰਥ ਪ੍ਰਕਾਸ਼ ਗ੍ਰੰਥ 'ਲਾਹੌਰ ਸ਼ਹਿਰ' ਵਿਚ ਸੰਮਤ ੧੯੪੬ ਵਿਚ ਛਾਪਿਆ ਗਿਆ ਸੀ, ਜਿਸ ਦੇ ਪੰਨੇ ੧੪੧੮ ਸਨ । ਜਿਸ ਦਾ ਹਵਾਲਾ ਦਾਸ ਨੇ ਇਸੇ 'ਗੁਰ ਨਿਰਣਯ' ਨਾਮਕ ਗ੍ਰੰਥ ਦੇ ਪੰਨੇ ੬ ਤੇ ਲਿਖਕੇ ਦੱਸ ਆਇਆ ਹੈ । ਤੇ ਇਸੇ ਪੰਥ ਪ੍ਰਕਾਸ਼ ਦੇ ਗ੍ਰੰਥ ਨੂੰ ਉਸੇ ਸੰਮਤ ੧੯੪੬ ਵਿਚ ਦੂਜੀ ਵਾਰ ਬਹੁਤ ਸਾਰਾ ਪਰਵਰਤਨ (ਭਾਵ ਹੇਰਾ ਫੇਰੀ)**

ਤੇ "ਸ਼ੁਧ" ਕਰਕੇ ਤੇ ਅੰਮ੍ਰਿਤਸਰ ਵਿਚ ਛਾਪਿਆ ਗਿਆ। ਇੰਜ ਕਿਉਂ ? ਕੀ ਇਨੀ ਜਲਦੀ ਪੰਥ-ਪ੍ਰਕਾਸ਼ ਦੀ ਸੰਮਤ ੧੯੪੬ ਵਾਲੀ ਪਹਿਲੀ ਐਡੀਸ਼ਨ ਇਕ ਸਾਲ ਵਿਚ ਹੀ ਸਮਾਪਤ ਹੋ ਗਈ ਸੀ ? ਇਸ ਤੋਂ ਇਹ ਸਪਸ਼ਟ ਹੋ ਰਿਹਾ ਹੈ ਕਿ ਸੰਮਤ ੧੯੪੬ ਵਾਲੀ ਪਹਿਲੀ ਐਡੀਸ਼ਨ ਵਿਚ ਬਹੁਤ ਸਾਰਾ ਵਿਰੋਧੀਆਂ ਦੇ ਵਿਰੁਧ ਲੇਖ ਲਿਖੇ ਹੋਏ ਜਾਪਦੇ ਹਨ। ਜਿਸਨੂੰ ਸਮਾਪਤ ਕਰਣ ਖਾਤਰ ਵਿਰੋਧੀਆਂ ਨੂੰ ਸੰਮਤ ੧੯੪੬ ਵਿਚ ਹੀ ਯਾ ਬਾਦ ਪਹਿਲੀ ਐਡੀਸ਼ਨ ਦੇ ਵਿਰੁਧ ਦੂਜੀ ਐਡੀਸ਼ਨ ਦਾ ਪ੍ਰਕਾਸ਼ਨ ਕਰਨ ਦੀ ਲੋੜ ਪਈ।

ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਅੰਮ੍ਰਿਤਸਰ ਵਿਚ ਛਪਣ ਵਾਲਾ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦਾ ਕ੍ਰਿਤ ਨਹੀਂ ਹੈ, ਇਸ ਕਰਕੇ ਇਸ ਪੰਥ ਪ੍ਰਕਾਸ਼ ਗ੍ਰੰਥ ਤੋਂ ਹਰੇ ਗੁਰੂ ਦੇ ਸਿੱਖਾਂ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ।

# ਗੁਰੁਤਾ ਕਿਸ ਨੂੰ ਦਿਤੀ ਗਈ ?

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੇ ਰਚਿਤ :— 'ਮਹਾਨ ਕੋਸ਼' ਦੇ ਪੰਨੇ ੩੨੨ ਤੇ ੩੨੭ ਤੇ ਗੁਰੁਤਾ ਦੇ ਸੰਬੰਧ ਵਿਚ ਲਿਖਿਆ ਹੈ। ਜਿਵੇਂ ਕਿ :–

(੧) —ਕੱਤਕ ਸੁਦੀ ੫ (੮ ਕੱਤਕ) ਸਮਤ ੧੭੬੫ (੭ ਅਕਤੂਬਰ ਸੰਨ ੧੭੦੮) ਨੂੰ [ਗੋਦਾਵਰੀ ਨਦੀ ਦੇ ਕਿਨਾਰੇ ਨਾਦੇੜ ਸ਼ਹਿਰ ਪਾਸ.] ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰੁਤਾ ਦੇ ਕੇ ਅਦੁਤੀ ਪੇਸ਼ਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋਤੀ ਜੋਤਿ ਸਮਾਏ।

(ਮਹਾਨ ਕੋਸ਼—ਪੰਨਾ ੩੨੨ ਵਿਚੋਂ)

(੨) —ਗ੍ਰੰਥ ਸਾਹਿਬ ਨਾਲ 'ਗੁਰੂ' ਸ਼ਬਦ ਸੰਮਤ ੧੭੬੫ ਤੋਂ ਲਾਉਣਾ ਆਰੰਭ ਹੋਇਆ, ਜਿਸ ਵੇਲੇ ਅਬਿਚਲ ਨਗਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੁਤਾ ਸਿੱਖ ਧਰਮ ਦੇ ਆਧਾਰ ਰੂਪ ਗ੍ਰੰਥ ਨੂੰ ਦਿੱਤੀ।

(ਮਹਾਨ ਕੋਸ਼ ਪੰਨਾ ੩੨੭ ਵਿਚੋਂ)

ਪਰ-ਭਾਈ ਸੰਤੋਖ ਸਿੰਘ ਜੀ ਜੋ ਕਿ ਸਿਖ ਧਰਮ ਵਿਚ ਸ਼੍ਰੋਮਣੀ ਮਹਾ ਕਵੀ ਮੰਨੇ ਜਾਂਦੇ ਹਨ। ਜਿਨ੍ਹਾਂ ਨੇ ਆਪਣੇ ਰਚਿਤ:-ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰੁਤਾ ਦੇ ਸੰਬੰਧ ਵਿਚ ਵਰਨਣ ਕਰਦਿਆਂ ਹੋਇਆਂ ਪੰਜ ਥਾਵਾਂ ਤੇ ਗੁਰੁਤਾ ਦੇਣ ਦਾ ਜਿਕਰ ਕੀਤਾ ਹੈ। ਜਿਵੇਂ ਕਿ :---

(੧) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੧। ਅੰਸੂ ੧੭ ਵਿਚ ਵੇਖੋ ਸਭ ਤੋਂ ਪਹਿਲੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਗੁਲਾਬ ਰਾਇ ਨੂੰ ਗੁਰਿਆਈ ਦਾ ਵਰ ਦਿਤਾ।

(੨) ---ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੩ ਤੇ ਅੰਸੂ ੨੬ ਵਿਚ ਵੇਖੋ :---ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਨੰਦ ਨਾਲ ਜੀ ਨੂੰ ਗੁਰਤਾ ਦਿੱਤੀ।

(੩) —ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੬ ਤੇ ਅੰਸੂ ੪੧ ਵਿਚ ਵੇਖੋ :---ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘਾਂ ਨੂੰ ਗੁਰਤਾ ਦਿੱਤੀ।

(੪) —ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੬ ਤੇ ਅੰਸੂ ੪੧ ਵਿਚ ਵੇਖੋ—ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਸੰਤ ਸਿੰਘ ਜੀ ਗੁਰਤਾ ਅਰਪਨ ਕੀਤੀ।

(੫) ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਐਨ ੨ ਤੇ ਅੰਸੂ ੨੩ ਵਿਚ ਵੇਖੋ :--ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ (ਪੰਥ) ਨੂੰ ਭੀ ਗੁਰੁਤਾ ਪ੍ਰਦਾਨ ਕੀਤੀ।

ਪਰ--ਭਾਈ ਸੰਤੋਖ ਸਿੰਘ ਜੀ ਨੇ ਆਪਣੇ ਰਚਿਤ :- ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਗ੍ਰੰਥ-ਸਾਹਿਬ ਜੀ ਨੂੰ ਗੁਰਤਾ ਦੇਣ ਦਾ ਕਿਤੇ ਭੀ ਜ਼ਿਕਰ ਨਹੀਂ ਕੀਤਾ। ਇਹ ਕੇਡੀ ਵਡੀ ਹਰਾਨ ਕਰਨ ਵਾਲੀ ਗਲ ਹੈ। ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਾਈ ਸੰਤੋਖ ਸਿੰਘ ਜੀ ਤਕ ਗ੍ਰੰਥ ਸਾਹਿਬ ਜੀ ਨੂੰ ਗੁਰੁਤਾ ਹੀ ਪ੍ਰਾਪਤ ਨਹੀਂ ਸੀ ਹੋਈ। ਜੇਕਰ ਹੋਈ ਹੁੰਦੀ ਤਾਂ ਇਹ ਕਦੀ ਭੀ ਨਹੀਂ ਹੋ ਸਕਦਾ ਕਿ ਭਾਈ ਸੰਤੋਖ ਸਿੰਘ ਜੀ ਆਪਣੇ

ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਵਰਨਨ ਹੀ ਨ ਕਰਦੇ ਭਾਵ ਜ਼ਰੂਰ ਕਰਦੇ।

ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਜੋ ਇਹ ਲਿਖਿਆ ਹੈ ਕਿ :--ਗ੍ਰੰਥ ਸਾਹਿਬ ਜੀ ਨੂੰ ਗੁਰੂ ਸ਼ਬਦ ਸੰਮਤ ੧੯੬੫ ਤੋਂ ਲਾਉਣਾ ਆਰੰਭ ਹੋਇਆ ਹੈ, ਇਹ ਗਲਤ ਸਾਬਤ ਹੁੰਦਾ ਹੈ। ਬਲਕਿ ਸਿੱਖਾਂ ਨੇ ਆਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਣ ਤੋਂ ਚੋਖਾ ਚਿਰ ਪਿਛੋਂ ਗ੍ਰੰਥ ਸਾਹਿਬ ਨਾਲ 'ਗੁਰੂ' ਪਦ ਲਾਉਣਾ ਆਰੰਭ ਕੀਤਾ।

ਹੁਣ ਇਥੇ :--ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀਵਲੋਂ :--ਜਿਨਾਂ ਜਿਨਾਂ ਨੂੰ ਗੁਰੁਤਾ ਦੀ ਪ੍ਰਾਪਤੀ ਹੋਈ ਹੈ, ਉਨਾਂ ਦਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਹਵਾਲਿਆਂ ਦੁਆਰਾ ਲਿਖਕੇ ਦਸਿਆ ਜਾਂਦਾ ਹੈ। ਜਿਵੇਂ ਕਿ :--

ਸ੍ਰੀ ਦਸਮੇਸ਼ ਪਿਤਾ ਜੀ ਵਲੋਂ :--

# ਗੁਲਾਬ ਰਾਇ ਨੂੰ ਗੁਰਿਆਈ ਦਾ ਵਰ ॥

ਜੇਸ਼ਟ ਮਾਸ ਬੀਤ ਕਰਿ ਗਯੋ। ਮੰਗਲ ਸਹਿਤ ਬਯਾਹ ਸਭਿ ਭਯੋ।
ਰੁਤ ਗ੍ਰੀਖਮ ਤੇ ਤਪਤ ਬਿਸ਼ਾਲਾ। ਸਤੁੱਦ੍ਰਵ ਤੀਰ ਪਹੂਚਿ ਕ੍ਰਿਪਾਲਾ ॥੧੯॥
ਹਿਤ ਜਲ ਕੇਲ ਉਤਾਰੇ ਚੀਨ। ਹੋਇ ਪ੍ਰਵੇਸ਼ਨਿ ਨੀਰ ਗਹੀਰ।
ਤਰਹਿਂ ਅਨੇਕ ਪ੍ਰਕਾਰ ਕਲੋਲਹਿਂ। ਇਤ ਉਤ ਧਾਇ ਧਾਇ ਕਰ ਡੋਲਹਿਂ ॥੨੦॥
ਪੰਚਹੁ ਬੀਰ ਸੰਗ ਹੀ ਖੇਲਹਿਂ। ਹਾਥਨਿ ਸਾਥ ਕਿਲਾਲ ਧਕੇਲਹਿਂ।
ਸੂਰਜ ਮਲ ਕੇ ਪੋਤ੍ਰੇ ਦੋਈ। ਕ੍ਰੀੜਾ ਕਰਹਿ ਗੁਰੂ ਸੰਗ ਸੋਈ ॥੨੧॥
ਕੁਲ ਭੱਲਯਨਿ ਕੇ ਬਾਲਿਕ ਕੇਈ। ਗੁਰ ਕੀ ਬਯ ਸਮਾਨ ਹੈਂ ਜੇਈ।
ਦਯਾ ਰਾਮ ਪ੍ਰੋਹਤ ਗੁਰ ਕੇਰਾ। ਆਰਬਲਾ ਮਹਿਂ ਅਹੈ ਬਡੇਰਾ ॥੨੨॥

ਕਿਤਿਕ ਮਸੰਦਨਿ ਕੇ ਸੁਤ ਅਹੈਂ । ਨੰਦ ਚਦ ਆਦਿਕ ਸੰਗ ਰਹੈਂ ।
ਜਲ ਮਹਿੰ ਸਭਿ ਪ੍ਰਵੇਸ਼ ਜਬਿ ਹੋਏ । ਗਿਨ ਗਿਨ ਕੇ ਕੀਨਸਿ ਦਿਸ਼ਿ ਦੋਏ ॥੨੩॥
ਛੀਂਟਨਿ ਸੰਗ ਜੰਗ ਕੌ ਕਰੈਂ । ਕੋ ਭਾਜੈ ਕੋ ਬਲ ਕਰਿ ਥਿਰੈ ।
ਕਰਯੋ ਗੁਲਾਬ ਰਾਇ ਦਿਸ਼ਿ ਏਕ । ਦਿਸ਼ ਦੂਜੀ ਹੁਦਿ ਜਲਧਿ ਬਿਬੇਕ ॥੨੪॥
ਇ ਬਦ ਕਰਿ ਇਕ ਕੇ ਇਕ ਸਾਥ । ਧਿਰਾਂ ਬਨਾਈ ਦ੍ਵੈ ਗੁਰ ਨਾਥ ।
ਪ੍ਰਿਥਕ ਪ੍ਰਿਥਕ ਹ੍ਵੈ ਸਨਮੁਖ ਖਰੇ । ਬਲਕਰਿ ਸਭਿ ਛੀਂਟ ਨਿਤੇ ਭਿਰੇ ॥੨੫॥
ਸਮੁਖ ਛੀਂਟ ਹਾਥਨਿ ਤੇ ਮਾਰਹਿੰ । ਪੁਨਹਿੰ ਧਕੇਲਹਿੰ ਹਾਥ ਉਭਾਰਹਿੰ ।
ਪੁਨ ਹਟਿ ਮਿਲਿ ਮਿਲਿ ਬਜਾਕੁਲ ਕਰੈਂ । ਨਹਿੰਨ ਬਿਲੋਚਨਿ ਉਘਰਨਿ ਪਰੈਂ ॥੨੬॥
ਮੁੱਦ੍ਰਤ ਹੀ ਜਲ ਬਲ ਤੇ ਰੇਲੈਂ । ਸਮੁਖ ਖਰੇ ਤੇ ਛੀਂਟ ਧਕੇਲੈਂ ।
ਕੋ ਬਜਾਕੁਲ ਹ੍ਵੈ ਭਾਜਿ ਸਿਧਾਵੈ । ਕਿਹ ਰੋਕਹਿੰ ਸੋ ਜਾਨਿ ਨ ਪਾਵੈ ॥੨੭॥
ਦ੍ਵੈ ਘਟਿਕਾ ਲਗਿ ਕਰਿ ਕਰਿ ਜ਼ੋਰ । ਛੀਂਟਨਿ ਸੰਗ ਭਿਰੇ ਜੁਗ ਓਰ ।
ਸ੍ਰੀ ਗੋਬਿੰਦ ਸਿੰਘ ਬਲ ਕਰ ਫੇਰ । ਲਿਯੋ ਗੁਲਾਬ ਰਾਇ ਕੋ ਘੇਰ ॥੨੮॥
ਨੇਤ੍ਰ ਨਹੀਂ ਉਘਰਨਿ ਕੋ ਪਾਵੈ । ਸ੍ਵਾਸ਼ ਨਾਸਕਾ ਆਇ ਨ ਜਾਵੈ ।
ਨੀਠ ਨੀਠ ਲੈ ਬਿਹਬਲ ਹੋਵਾ । ਗੁਰ ਕੇ ਸਮੁਖ ਨ ਜਾਇ ਖਰੋਵਾ ॥੨੯॥
ਭਾਜਿ ਚਲਯੋ ਜਲ ਤਜਿ ਕੈ ਫੇਰ । ਗਯੋ ਨਿਕਸਿ ਘੇਰਯੋ ਬਹੁ ਬੇਰ ।
ਜਾ ਜਮ ਪਰ ਪਟ ਸਭਿ ਕੇ ਪਰੇ । ਪਾਗਬੰਧੀ ਜਯੋਂ ਕੀ ਤਯੋਂ ਕਰੇ ॥੩੦॥
ਨਿਕਸਿ ਗੁਲਾਬ ਰਾਇ ਤਤ ਕਾਲਾ । ਜਲ ਆਖਨਿ ਮਹਿੰ, ਭਯੋ ਬਿਹਾਲਾ ।
ਜਲ ਤੇ ਨਿਕਸਿ ਧਾਇ ਕਰਿ ਆਇ । ਸ੍ਰੀ ਗੁਰ ਕੀ ਲਈ ਪਾਗ ਉਠਾਇ ॥੩੧॥
ਨਿਜ ਸਿਰ ਧਰਿ ਕਰ ਦੌਰਨਿ ਕਰਯੋ । ਤਬਿ ਸੰਗੋ ਤਿਹ ਜਾਤ ਨਿਹਰਯੋ ।
ਗਹਿਬੇ ਪਾਯੋ ਊਚ ਉਚਾਰਾ । ਸਿਰ ਪਰ ਤੁਵ ਗੁਰ ਕੀ ਦਸਤਾਰਾ ॥੩੨॥
ਅਪਨੀ ਲਿਹੁ ਪਛਾਨਿ ਕੈ ਆਇ । ਮਤਿ ਥਿਰ ਰਹੀ ਨ, ਜਲ ਬਿਚਲਾਇ' ।
ਸੁਨਤਿ ਡਰਯੋ ਪੁਨ ਹਟਿ ਕਰਿ ਆਵਾ । ਜਹਿੰ ਸਭਿ ਹਿਨਿ ਪਟਬਿੰਦ ਧਰਾਵਾ ॥੩੩॥
ਅਪਨੀ ਪਗੀਆ ਕੀਨਿ ਚਿਨਾਰੀ । ਚਾਹਤਿ ਸਿਰ ਕੀ ਧਰੋਂ ਉਤਾਰੀ ।
ਜਬਹਿ ਸੀਸ ਕੋ ਹਾਥ ਚਲਾਯੋ । ਸ੍ਰੀ ਕਲਗੀਧਰ ਨੇ ਦਰਸਾਯੋ ॥੩੪॥

**ਗੁਰੂ ਸਾਹਿਬ ਵਲੋਂ :—**

**ਕਰਯੋ ਬਾਕ 'ਅਬਿ ਨਹੀ ਉਤਾਰੋ । ਇਹੀ ਪਾਗ ਨਿਜ਼ ਸਿਰ ਪਰ ਧਾਰੋ ।**
**ਏਕ ਸਮੇਂ ਐਸੋਂ ਹੁਇ ਜਾਈ । ਤੂੰ ਪੈ ਹੈਂ ਪਗਿਯਾ ਗੁਰਿਆਈ ॥੩੫॥**

**ਅਬਿ ਲਾਯਕ ਪਗੀਆ ਇਹ ਤੇਰੇ । ਕਬਹਿ ਦੇਹਿਂ ਪਦ ਤੋਹਿ ਉਚੇਰੇ ।**
**ਤ੍ਰਾਸ ਕਰੇ ਸੁਨਿ ਕੈ ਗੁਰ ਬੈਨ । ਦੇਖਿ ਅਨੁਚਿਤਿ ਮਨ ਰਿਸ ਹੈਨ ॥੩੬॥**
ਤਬਿ ਸਤਿਗੁਰ ਨੇ ਅਪਰ ਮੰਗਾਈ । ਹਾਸ ਬਿਲਾਸ ਕਰਹਿ ਸਮੁਦਾਈ ।
ਭਲੋ ਭਜਾਯੋ ਥਿਰ ਨਹਿਂ ਰਹਜੋ । ਵਹਿਰ ਨਿਕਸਿ ਭੀ ਸੁਧਿ ਨਹਿਂ ਲਹਜੋ ॥੩੭॥
(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ । ਰੁਤ ੧ । ਅੰਸੂ ੧੭ ॥

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ :—

# ਭਾਈ ਨੰਦ ਲਾਲ ਜੀ ਨੂੰ ਗੁਰਤਾ ਅਰਪਨ ।

## ਗੁਰੂ ਜੀ ਵਲੋਂ ਪੁਛ ਤੇ ਸ੍ਯਦ ਵਲੋਂ ਉਤਰ

ਕਿਸ ਮੁਰਸ਼ਿਦ ਕੇ ਹੈਂ ਅਨੁਸਾਰੀ । ਜਿਸ ਤੇ ਚਾਹਿਤ ਭਲੇ ਅਗਾਰੀ ।
ਸੁਨਿ ਸੱਯਦ ਬੋਲਜੋ ਤਿਸ ਬੇਰਾ । ਨੰਦ ਲਾਲ ਹੈ ਇਹੁ ਗੁਰ ਮੇਰਾ ॥੧੨॥
ਸਿਖ ਮੈਂ ਬਨਯੋ ਲਹਯੋ ਉਪਦੇਸ਼ । ਜਿਸ ਤੇ ਹਤੇ ਕਲੇਸ਼ ਅਸ਼ੇਸ਼ ।
ਆਲਮ ਸਿੰਘ ਨਚਨਾਂ ਜਿਸ ਕਹੈਂ । ਤਬਹੁ ਸਮੀਪ ਗੁਰੂ ਕੇ ਅਹੈਂ ॥੧੩॥
ਸੁਨਿ ਕਰਿ ਤਰਕ ਕਰਤਿ ਸੋ ਬੋਲਾ । ਐਸੋ ਬਾਕ ਨ ਕਹੀਐ ਹੋਲਾ ।
ਤੀਨ ਲੋਕ ਪਤਿ ਗੁਰ ਵਿਦਮਾਨੋ । **ਸਿੱਖਯਨ ਕੋ ਤੁਮ ਗੁਰੂ ਬਖਾਨੋ ॥੧੪॥**
ਕਹਿਨ ਹਜ਼ੂਰ ਨ ਇਹੁ ਅਧਿਕਾਰਾ । ਉਰਰਨਿ ਕੀਜੈ ਰਿਦੇ ਬਿਚਾਰਾ ।
ਸੁਨਿ ਸੱਯਦ ਤੂਸ਼ਨ ਹੁਇ ਰਹਯੋ । ਸ੍ਰੀ ਸਤਿਗੁਰ ਤਿਸ ਕੋ ਮਨ ਲਹਯੋ ॥੧੫॥

**ਗੁਰੂ ਸਾਹਿਬਾਂ ਵਲੋਂ :—**

ਆਲਮ ਸਿੰਘ ਨ ਹਟਕ ਪ੍ਰਬੀਨਾ । ਨੰਦ ਲਾਲ ਕੋ 'ਗੁਰ' ਪਦ ਦੀਨਾ ।
ਐਂ ਬਖਸ਼ੀਸ਼ ਕੀਨਿ ਇਸ ਤਾਈਂ । ਆਇ ਬਨੇ ਸਿਖ ਸੋ ਸੁਖ ਪਾਈ ॥੧੬॥
ਨੰਦ ਲਾਲ ਨੇ ਮੋ ਕਉ ਜਾਨਯੋਂ । ਮੇਰੋ ਭਲੋ ਸਰੂਪ ਪਛਾਨਯੋਂ ।
ਯਾਂਤੇ ਇਸ ਕੋ ਗੁਰ ਪਦ ਹੋਵਾ । ਭਗਤ ਗਯਾਨ ਕੋ ਰਸ ਇਨ ਜੋਵਾ ॥੧੭॥
ਸਤਿਗੁਰ ਮੇਹਰ ਨਦਰ ਕੀ ਧਾਰੇ । ਅਨਿਕ ਗੁਰੂ ਕਰ ਜਗ ਬਿਸਤਾਰੇ ।
ਆਲਮ ਸਿੰਘ ਸੋਂ ਕਰਯੋ ਬਖਾਨ । ਮੀਰ ਸੁ ਬਡੇ ਮਰਾਤਬ ਦਾਨ ॥੧੮॥

ਪ੍ਰੇਮੀ ਮਗ ਖੁਦਾਇ ਕੋ ਅਹੈ। ਨੰਦ ਲਾਲ ਤੇ ਸਿਖਯਾ ਲਹੈ।
ਮੀਰ ਮਰਾਤਬਦਾਨ ਸੁਜਾਨਾ। ਪਾਤਸ਼ਾਹਿ ਕੇ ਨਿਕਟ ਮਹਾਨਾ ॥੧੯॥
ਤੂੰ ਮੁਖ ਮੋਟੀ ਬਾਤ ਪ੍ਰਕਾਸ਼। ਖਰੋ ਕਰਤ ਹੈਂ ਹਾਸ ਬਿਲਾਸ।
ਇਮ ਕਹਿ ਗੁਰੂ ਕ੍ਰਿਪਾ ਬਹੁ ਕਰੀ। ਪ੍ਰੇਮਾ ਭਗਤ ਰਿਦੈ ਤਿਸ ਧਰੀ ॥੨੦॥੫੦॥

( ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ। ਰੁਤ ੩। ਅੰਸੂ ੨੯)

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ :—

# ਪੰਜ ਸਿੰਘਾਂ ਨੂੰ ਗੁਰਤਾ ਦੀ ਪ੍ਰਾਪਤੀ

ਸ੍ਵੈਯਾ ਛੰਦ :—

ਦਯਾ ਸਿੰਘ ਅਰੁ ਧਰਮ ਸਿੰਘ ਜੀ, ਮਾਨ ਸਿੰਘ, ਤੀਜੋ ਬਰ ਬੀਰ।
ਸੰਗਤ ਸਿੰਘ, 'ਸੰਤ ਸਿੰਘ ਪੰਚਮ ਤਿਨਹੁੰ ਬਿਠਾਯੋ ਦੇ ਕਰਿ ਧੀਰ।
ਗੁਰਤਾ ਅਰਪਨਿ ਲਗੇ ਖਾਲਸੇ, ਪੰਜ ਸਿੰਘ ਤਹਿ ਸੋਹਿੰ ਸ਼ਰੀਰ।
ਪੰਚਹੁੰ ਮਹਿੰ ਨਿਤ ਵਰਤਤਿ ਮੈਂ ਹੌਂ ਪੰਚ ਮਿਲਹਿੰ ਸੇ ਪੀਰਨ ਪੀਰ ॥ ੨ ॥

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ। ਰੁਤ੬। ਅੰਸੂ ੪੧)

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ :—

# ਸੰਤ ਸਿੰਘ ਜੀ ਨੂੰ ਗੁਰਤਾ ਦਿੱਤੀ

ਪੰਚਹੁੰ ਮਹਿ ਕਲਗੀ ਕਿਹ ਦੀਨਸਿ, ਸੋ ਨਿਰਣੈ ਸੁਨੀਐ ਮਨ ਲਾਇ।
**ਸੰਤ ਸਿੰਘ** ਖੱਤ੍ਰੀ ਸਿਖ ਸ਼ੁਭ ਮਤਿ ਥਾਪ੍ਯੋ, ਪੰਚਹੁੰ ਮਹਿੰ ਬਡਿਆਇ।
ਤਿਸ ਕੋ ਗੁਰਤਾ ਅਰਪਨ ਕੀਨਸਿ, ਪ੍ਰਥਮ ਖਾਲਸੇ ਮਹਿੰ ਤਿਨ ਪਾਇ।
ਸ਼ਸਤ੍ਰ ਬੰਧਾਇ ਬਠਾਇ ਅਟਾਰੀ, ਗੁਰੂ ਫਤੇ ਬੋਲੇ ਹਰਿਖਾਇ ॥੧੦॥
ਕਿਤਿਕ ਕਹਤਿ ਸੰਗਤ ਸਿੰਘ ਬੰਗਸੀ ਬੰਗਸ ਦੇਸ਼ ਬਿਖੈ ਤੇ ਆਇ।
ਤਿਸ ਕੋ ਕਰਯੋ ਸਥਾਪਨ ਤਿਸ ਛਿਨ ਗੁਰਤਾ ਦਈ ਜ਼ਿਗਾ ਪਹਿਰਾਇ।

ਸਤਿਗੁਰ ਕੇ ਸਿਖ ਦੋਨਹੁੰ ਗੁਰਮੁਖ ਤਿਨ ਮਹਿੰ ਕੋਉ ਬਧਯੋ ਬਨਾਇ।
ਤਿਸ਼ ਪਰ ਬਾਦ ਨਹੀਂ ਕੁਛ ਬਰਨਹੁੰ, **ਦੋਨਹੁ ਕੇ ਲਿਹੁ ਚਰਨ ਮਨਾਇ॥੧੧॥**

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ। ਰੁਤ ੬। ਅੰਸੂ ੪੧)

~~~~~~~~~~~~~~~

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ :-**

# ਖਾਲਸੇ (ਪੰਥ) ਨੂੰ ਗੁਰਤਾ ਦਿੱਤੀ

**ਸਿੱਖਾਂ ਦੀ ਗੁਰੂ ਜੀ ਅਗੇ ਪ੍ਰਾਰਥਨਾ :—**

ਸੁਨਤਿ ਖਾਲਸੇ ਕੀਨਸਿ ਬਿਨਤੀ। ਸ੍ਰੀ ਪ੍ਰਭ ! ਹਮ ਸਭ ਕੇ ਮਨ ਗਿਨਤੀ।
ਨੌ ਪਤਿਸ਼ਾਹਿ ਅੰਤ ਕੋ ਸਾਰੇ। ਸੰਗਤਿ ਲਰ ਪਕਰਾਇ ਉਦਾਰੇ ॥੭॥
ਪੁਨ ਬੈਕੁੰਠਿ ਗਮਨ ਕੋ ਕਰੈਂ। ਹਮ ਕਿਸ ਕੇ ਪਗ ਪਰ ਸਿਰ ਧਰੈਂ।
ਕਿਹੇ ਕੇ ਕਰਿ ਆਲੰਬ ਕੋ ਚਲੇ। ਪੰਥ ਖਾਲਸਾ ਤੁਮਰੋ ਭਲੇ ॥੮॥

**ਗੁਰੂ ਸਹਿਬਾਂ ਵਲੋਂ :-ਉਤਰ :-**

ਸ੍ਰੀ ਮੁਖਿ ਤੇ ਤਬਿ ਧੀਰਜ ਦੀਨ। ਹਮ ਸਭ ਬਾਤ ਪ੍ਰਥਮ ਕਰਿ ਲੀਨਿ।
ਗੰਢ ਅਕਾਲ ਪੁਰਖ ਸੇ ਪਾਯੋ। ਸੋਂ ਪਨ ਕਰਿ ਅੰਚਰ ਪਕਰਾਯੋ ॥੯॥
ਸਦਾ ਰਹਹੁ ਪ੍ਰਭੁ ਚਰਨਨਿ ਸ਼ਰਨੀ। ਅਪਰਨ ਕੀ ਆਸਾ ਨਹਿੰ ਕਰਨੀ।
ਲੋਕ ਸੁਖੀ ਪਰਲੋਕ ਸੰਤੋਸ਼ਾ। ਨਿਤ ਪ੍ਰਤਿ ਰਾਖਹੁ ਗੁਰੂ ਭਰੋਸਾ ॥੧੦॥
ਪਢੀਯਹਿ ਸਰਬ ਗੁਰਨਿ ਕੀ ਬਾਨੀ। ਰਖੀਯਹਿ ਰਹਿਤ ਜੁ ਹਮਹੁੰ ਬਖਾਨੀ।
**ਪਾਯਹੁ ਮਾਤ ਕਾਲਿਕਾ ਗੋਦਿ।** ਪੰਥ ਖਾਲਸਾ ਲਹੇ ਪ੍ਰਮੋਦ। ੧੧॥
ਸਿੰਘ ਸੁ ਰਹਿਤ ਪੰਚ ਜਹਿੰ ਮਿਲੇਂ। ਮਮ ਸਰੂਪ ਸੋ ਦੇਖਹੁ ਭਲੇ।
ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁੰਚਾਵਤ ਸਿਖ ਸੇਇ ॥੧੨॥
ਮਨਹੁ ਕਾਮਨਾ ਤਿਨ ਤੇ ਪ੍ਰਾਪਤਿ। ਸ਼ਰਧਾ ਧਰੇ ਚਿੰਤ ਦੁਖ ਖਾਪਤਿ।
ਸਿਖ ਪੰਚਨ ਮਹਿੰ ਮੇਰੋ ਬਾਸਾ। ਪੂਰਨ ਕਰੋਂ ਧਰਹਿੰ ਜੇ ਆਸਾ ॥੧੩॥
ਆਯੁਧ ਬਿੱਦਯਾ ਕੋ ਅੱਭਯਾਸਹੁ। ਬਨਹੁ ਬੀਰ ਅਰਿ ਸਮੁਖ ਬਿਨਾਸ਼ਹੁ।
ਜਗਤ ਪਦਾਰਥ ਸਗਰੇ ਪਾਵਹੁ। ਭੋਗਹੁ ਆਪ ਭਿ ਅਵਰ ਭੁਗਾਵਹੁ ॥੧੪॥
ਮਰਹੁਜੁੱਧ ਮਹਿੰ ਸੁਰਗ ਸਿਧਾਰਹੁ। ਸਹਿ ਕਾਮੀ ਸੁਖ ਸਕਲ ਬਿਹਾਰਹੁ।
~~~~~~~~~~~~~~~

ਨਿਹਿਕਾਮੀ ਹੁਇ ਮੁਝਿ ਸੋਂ ਮੇਲ । ਪਰਹਿ ਨ ਜਨਮ ਮਰਨ ਕੇ ਗੈਲ ॥੧੫॥
ਕਰੋ ਸ਼ਨਾਨ ਨਾਮ ਅਰੁ ਦਾਨ । ਪ੍ਰੇਮ ਸਮੇਤ ਲਹਹੁ ਕੱਲਜਾਨ ।
ਬਿਦਤ ਖਾਲਸਾ ਪੰਥ ਭਵਿੱਖਯ । ਅਵਨੀ ਰਾਜ ਕਰਹਿਂ ਮਿਲਿ ਸਿੱਖਯ ॥੧੬॥
ਦਿਨੁ ਪ੍ਰਤਿ ਤੁਰਕ ਨਾਸ਼ ਕੋ ਪ੍ਰਾਪਤਿ । ਬਚਹਿਂ ਜਿ ਰੰਕ ਹੋਹਿਂ ਲਹਿਂ ਆਪਤਿ ।
ਕੀਨੇ ਗਨ ਅਪਰਾਧ ਬਿਸਾਲਾ । ਤਿਨ ਕੋ ਫਲ ਹ੍ਵੈ ਹੈ ਇਨ ਕਾਲਾ ॥੧੭॥
ਅੰਗ ਸੰਗ ਮੁਝ ਕੋ ਨਿਤ ਜਾਨਹੁ । ਸਦਾ ਸਹਾਇਕ ਅਪਨੋ ਮਾਨਹੁ ।
ਨਿਤ ਪ੍ਰਤਿ ਗੁਰ ਬਾਣੀ ਅੱਭਯਾਸਹੁ । ਕੈ ਸ਼ਸਤ੍ਰਨਿ ਸਨ ਸ਼ੱਤ੍ਰ ਬਿਨਾਸਹੁ ॥੧੮॥
ਦਸਹੁ ਗੁਰੁਨਿ ਜਿਮ ਕਰੇ ਬਿਲਾਸ਼ਾ । ਸੁਨਹੁ ਪ੍ਰੇਮ ਧਰਿ ਸਭਿ ਇਤਿਹਾਸਾ ।
ਅਭਿਮਤਿ ਦੇਤਿ ਸਹਿਤ ਕੱਲਜਾਨ । ਸੁੱਖ ਪ੍ਰਾਪਤਿ ਪਾਠਕ ਸ੍ਰੋਤਾਨਿ ॥੧੯॥

ਗੁਰੂ ਖਾਲਸਾ ਖਾਲਸਾ ਗੁਰੂ ।*
ਅਬਿ ਤੇ ਹਇ ਐਸੀ ਬਿਧਿ ਸ਼ੁਰੂ ।
ਅਪਨੀ ਜੋਤਿ ਖਾਲਸੇ ਬਿਖੇ ।
ਹਮ ਨੇ ਧਰੀ ਸਕਲ ਜਗ ਪਿਖੈ ॥੨੦॥

ਇਮ ਕਹਿ ਸ੍ਰੀ ਪ੍ਰਭ ਸ਼ੋਕ ਨਿਵਾਰਾ । ਸਭ ਕੇ ਰਿਦੇ ਹਰਖ ਕੋ ਧਾਰਾ ।
ਦੀਰਘ ਸਮ ਸਉਦਰ ਲਗ ਆਈ । ਹਾਥਨ ਸਾਥ ਸੁਧਾਰ ਗੁਸਾਈ ॥੨੧॥
(ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਐਨ ੨॥ ਅੰਸੂ ੨੩)

**ਸਮਾਧਾਨ :—ਪਿਆਰੇ ਪਾਠਕ ਜੀਓ ! ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਇਨ੍ਹਾਂ ਉਪ੍ਰੋਕਤ ਪੰਜੇ ਪ੍ਰਮਾਣਾ ਵਿਚੋਂ ਨੰ: ੧ ਭਾਈ ਗੁਲਾਬ ਰਾਇ । ਨੰ: ੨ ਭਾਈ ਨੰਦ ਲਾਲ ਜੀ ਤੇ ਨੰ: ੪ ਭਾਈ ਸੰਤ ਸਿੰਘ ਜੀ ਦੇ ਇਨਾਂ ਤਿਨੇ ਹਵਾਲਿਆਂ ਤੋਂ ਪ੍ਰਾਚੀਨ ਮਰਯਾਦਾ ਦੇ ਅਨੁਸਾਰ ਦੇਹਧਾਰੀ**

* ਪੰਥ ਨੂੰ ਗੁਰਿਆਈ ਚਮਕੌਰ ਤੋਂ ਵਿਦਾ ਹੋਣ ਲੱਗੇ ਦੇ ਆਏ ਸਨ । ਵੇਖੋ ਇਸ ਗ੍ਰੰਥ ਦੇ ਪੰਨੇ ੧੮ ਤੇ । ਫਿਰ ਇਸ ਉਪ੍ਰੋਕਤ ਪ੍ਰਸੰਗ ਵਿਚ ਦੁਬਾਰਾ ਪੰਥ ਨੂੰ ਗੁਰੁਤਾ ਕਿਵੇਂ ਦਿੱਤੀ ਗਈ ?

ਗੁਰੂ ਧਾਰਣ ਦੀ ਪਾਲਨਾ ਹੀ ਸਿਧ ਹੋ ਰਹੀ ਹੈ। ਇਸ ਕਰ ਕੇ ਇਸ ਤੇ ਕਿਸੇ ਤਰ੍ਹਾਂ ਦਾ ਇਤਰਾਜ ਕਰਨਾ ਬਣਦਾ ਹੀ ਨਹੀਂ। ਬਾਕੀ ਰਹੇ ਦੋ ਹਵਾਲੇ ਇਕ ਵਿਚ ਪੰਜ ਸਿੰਘਾਂ ਨੂੰ ਗੁਰੁਤਾ ਦਿੱਤੀ ਲਿੱਖੀ ਹੈ ਤੇ ਦੂਜੇ ਵਿਚ ਖਾਲਸੇ ਪੰਥ ਨੂੰ ਗੁਰੁਤਾ ਦੇਣ ਦਾ ਜ਼ਿਕਰ ਆਉਂਦਾ ਹੈ। ਇੰਜ ਕਿਉਂ ਜਦ ਕਿ ਗੁਰੂ ਸਾਹਿਬਾਂ ਨੇ ਦੇਹਧਾਰੀ ਗੁਰੂ ਧਾਰਨ ਦਾ ਖੰਡਨ ਹੀ ਕਰਨਾ ਸੀ ਫਿਰ ਪੰਜ ਸਿੰਘਾਂ ਨੂੰ ਤੇ ਖਾਲਸੇ ਪੰਥ ਨੂੰ ਗੁਰੁਤਾ ਕਿਵੇਂ ਦੇ ਦਿੱਤੀ ?। ਕੀ ਪੰਜ ਸਿੰਘ ਤੇ ਖਾਲਸਾ ਪੰਥ ਦੇਹਧਾਰੀ ਨਹੀਂ ਹਨ ?। ਜੇ ਕਰ ਦੇਹਧਾਰੀ ਹਨ, ਫਿਰ ਪੰਜ ਸਿੰਘਾਂ ਨੂੰ ਤੇ ਖਾਲਸੇ ਪੰਥ ਨੂੰ ਗੁਰੁਤਾ ਕਿਵੇਂ ਦੇ ਦਿੱਤੀ ਗਈ ?। ਇਸ ਤੋਂ ਸਿਧ ਹੁੰਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇਹਧਾਰੀ ਗੁਰੂ ਕਰਨ ਦੇ ਵਿਰੋਧੀ ਨਹੀਂ ਸਨ।

ਖਾਲਸੇ ਪੰਥ ਵਿਚ :– ਪੰਜ ਸਿੰਘ (ਪੰਜ ਪਿਆਰੇ) ਇਕੋ ਇਕ ਮੁਕਰਰ ਨਹੀਂ ਹਨ। ਹਰ ਇਕ ਸ਼ਹਿਰ ਵਿਚ ਪੰਜ ਸਿੰਘਾਂ ਨੂੰ ਪੰਜ ਪਿਆਰੇ ਚੁਣ ਲਏ ਜਾਂਦੇ ਹਨ। ਇਸ ਤਰ੍ਹਾਂ ਪੰਜ ਪਿਆਰੇ ਗੁਰੂ ਵੀ ਅਨੇਕ ਹੋ ਚੁਕੇ ਤੇ ਹੋ ਜਾਣਗੇ। ਫਿਰ ਗੁਰ ਗਦੀ ਇਕ ਥਾਂ ਤੇ ਬ੍ਰਾਜਮਾਨ ਨ ਹੋ ਸਕੀ ਅਤੇ ਨਾ ਹੀ ਦੇਹਧਾਰੀ ਗੁਰੂਆਂ ਦਾ ਆਉਣਾ ਬੰਦ ਹੋ ਸਕਿਆ ਕਿਉਂਕਿ ਪੰਜ ਪਿਆਰੇ ਵੀ ਮਨੁੱਖ ਦੇਹਧਾਰੀ ਹੀ ਹਨ ਤੇ ਨਾ ਹੀ ਦਸਾਂ ਗੁਰੂਆਂ ਤਕ ਗੁਰੂ ਹੋਣ ਦਾ ਸੰਕੇਤ ਰਿਹਾ। ਪੰਜ ਸਿੰਘਾਂ ਦੇ ਮਿਲਨ ਕਰ ਕੇ ਗੁਰੂ ਹੋਣ ਵਿਚ ਇਕ ਹੋਰ ਵੀ ਮੁਸ਼ਕਲ ਹੈ ਉਹ ਇਹ ਹੈ ਕਿ ਇਕਲੇ ਇਕਲੇ ਸਿਖ ਵਿਚ ਜਦ ਗੁਰੂ ਹੋਣ ਦੀ ਯੋਗਤਾ ਨਹੀਂ ਤਾਂ ਮਿਲ ਕੇ ਉਹ ਯੋਗਤਾ ਕਿਵੇਂ ਪੈਦਾ ਕਰਨਗੇ। ਕਾਰਨ ਇਹ ਹੈ ਕਿ ਜੇਹੜੀ ਯੋਗਤਾ ਦੀ ਥੁੜ ਇਕ ਇਕ ਵਿਚ ਹੈ, ਉਹ ਮਿਲ ਕੇ ਪੰਜ ਗੁਣਾਂ ਥੁੜ ਕਠੀ ਹੋਵੇਗੀ।

ਕਈ ਵਿਰੋਧੀ ਜਨ ਪੰਜ ਪਿਆਰਿਆਂ ਨੂੰ ਤਬਿਆ 'ਗੁਰੂ' ਕਹਿੰਦੇ ਹਨ। ਪਰ ਤਾਬਿਆ ਪਦ ਪਰਾਧੀਨਤਾ ਦਾ ਵਾਚਕ ਹੈ, 'ਗੁਰੂ' ਸੁਤੰਤਰ ਹੈ, ਇਸ ਲਈ ਇਹ ਗੁਰੂ ਪਦ ਨਾਲ ਮੇਲ ਨਹੀਂ ਖਾਂਦਾ।

ਅੰਤਾ ਕਰਨ ਤੇ ਇੰਦ੍ਰਯਾ ਦੁਆਰਾ ਕ੍ਰਿਆ ਜਾ ਉਪਦੇਸ਼ ਆਦਿਕ ਕੰਮ ਗੁਰੂ ਦੇ ਮਨੁਖ ਰੂਪ ਵਿਚ ਹੀ ਹੋ ਸਕਦੇ ਹਨ। ਉਹ ਪੰਥ ਜਾ ਪੰਜ

ਪਿਆਰਿਆਂ ਨੂੰ ਗਰੁਤਾ ਸਉਪੇ ਜਾਨ ਕਰਕੇ ਬਾਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰਿਆਈ ਕੀ ਰਹਿ ਜਾਵੇਗੀ ?

ਅਜ ਕਲ ਖਾਲਸਾ ਪੰਥ ਦੇ ਗੁਰੂ ਦਾ ਨਿਰਣੇ ਕਰਨਾ ਭੀ ਮੁਸ਼ਕਲ ਹੋ ਰਿਹਾ ਹੈ ਕਿਉਂਕਿ ਪੰਥ ਦੇ ਵੀ ਕਈ ਹਿਸੇ ਹਨ ।

(੧)—ਨਾਮਧਾਰੀ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰੂ' ਨਹੀਂ ਮਨਦੇ । (੨)—ਨਿਰਮਲੇ ਸਿਖ ਭੀ ਆਪ ਕਿਸੇ ਗੁਰੂ (ਦੇਹਧਾਰੀ) ਦੇ ਚੇਲੇ ਬਣ ਕੇ ਹੀ ਸੰਤ ਪਦਵੀ ਲੈਂਦੇ ਹਨ । ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੁੰਦਿਆਂ ਹੋਇਆਂ ਫਿਰ ਭੀ ਕਿਸੇ ਮਹਾਪੁਰਸ਼ ਨੂੰ ਗੁਰੂ ਮੰਨਦੇ ਹਨ । (੩)—ਸੇਵਾਪੰਥੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੁੰਦਿਆਂ ਵੀ ਕਿਸੇ ਮਹਾਪੁਰਸ਼ ਦੇ ਚੇਲੇ ਬਣਦੇ ਹਨ । ਜੇ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਗੁਰੂ ਨਿਸਚੇ ਹੋਵੇ ਤਾਂ ਫਿਰ ਆਪਣੇ ਕਲਿਆਣ ਹਿਤ ਕਿਸੇ ਮਨੁੱਖ ਸਰੂਪ ਗੁਰੂ ਦੇ ਚੇਲੇ ਬਣਨ ਦੀ ਲੋੜ ਨਹੀਂ ਹੋ ਸਕਦੀ । ਇਸ ਤੋਂ ਸਾਬਤ ਹੁੰਦਾ ਹੈ ਕਿ ਉਨ੍ਹਾਂ ਦੇ ਨਿਸਚੇ ਵਿਚ ਕਲਿਆਣ ਦਾਤਾ ਗੁਰੂ ਕੋਈ ਮਹਾਪੁਰਸ਼ ਹੀ ਹੈ ।

ਬਾਕੀ ਜਿਥੇ ਜਿਸ ਖਿਆਲ ਦੇ ਦਸ ਸਿੱਖ ਇਕਠੇ ਹੋ ਗਏ ਉਥੇ ਹੀ ਗੁਰਮੱਤਾ ਕਰਕੇ ਪੰਥਕ ਹੁਕਮ ਜਾਰੀ ਕਰ ਸਕਦੇ ਹਨ । ਤਾਂ ਕੀ ਨਿਸ਼ਚੇ ਹੋ ਸਕਦਾ ਹੈ ਕਿ ਕੇਹੜੇ ਪੰਥ ਰੂਪ ਗੁਰੂ ਦੇ ਧੜੇ ਦਾ ਹੁਕਮ ਸੱਚਾ ਹੈ ਤੇ ਕਿਹੜੇ ਧੜੇ ਦਾ ਹੁਕਮ ਝੂਠਾ ਹੈ । ਇਸ ਲਈ ਸ੍ਰੀ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਿੱਤੀ ਗਈ ਗੁਰਿਆਈ ਦੇ ਨਿਰਣਯ ਹਿਤ ਸ੍ਰੀ ਮੁਖਵਾਕ ਦੀ ਪ੍ਰਮਾਣ (ਸਹਾਇਤਾ ਹਿਤ) ਅਵਸ਼ਯ ਲੋੜ ਹੈ ।



# ਸਭ ਸਿੱਖਨ ਕੋ ਬਚਨ ਹੈ
# ਗੁਰੂ ਮਾਨਿਓ ਗ੍ਰੰਥ ॥੩੦॥

ਵਿਰੋਧੀਆਂ ਵਲੋਂ :—ਸ੍ਰੀ ਗੁਰੂ ਪੰਥ ਪ੍ਰਕਾਸ਼ ਤੇ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੇ ਹਵਾਲਿਆਂ ਦੁਆਰਾ ਅਸੀਂ 'ਗ੍ਰੰਥ ਸਾਹਿਬ' ਨੂੰ ਗੁਰਤਾ ਦਿੱਤੀ ਸਾਬਤ ਨਹੀਂ ਭੀ ਕਰ ਸਕੇ ਤਾਂ ਕੀ ਹੋਇਆ ਵੇਖੋ : ਇਹ ਤਾਂ ਕਿਸੇ ਕਵੀ ਦਾ ਵਾਕ ਨਹੀਂ। ਖੁਦ ਗੁਰੂ ਜੀ ਰਹਿਤਨਾਮੇ ਭਾਈ ਪ੍ਰਹਿਲਾਦ ਸਿੰਘ ਵਾਲੇ ਵਿਚ ਲਿਖਿਆ ਹੈ। ਜਿਵੇਂ ਕਿ :—

ਅਕਾਲ ਪੁਰਖ ਕੇ ਬਚਨ ਸਿਉ, ਪਰਗਟ ਚਲਾਇਓ ਪੰਥ।
ਸਭ ਸਿੱਖਨ ਕੋ ਬਚਨ ਹੈ, ਗੁਰੂ ਮਾਨਿਓ ਗ੍ਰੰਥ ॥੩੦॥

(ਰਹਿਤਨਾਮੇ ਭਾਈ ਪ੍ਰਹਿਲਾਦ ਸਿੰਘ ਜੀ ਵਿਚੋਂ)

ਸਮਾਧਾਨ :— ਪਿਆਰੇ ਪਾਠਕ ਜੀਉ ! ਰਹਿਤ ਨਾਮੇ ਸ੍ਰੀ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਸਾਬਤ ਨਹੀਂ ਹੁੰਦੀ ਕਿਉਂਕਿ ਰਹਿਤ ਨਾਮੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਤੇ ਨਹੀਂ ਹੈ ਬਲਕਿ ਉਹ ਭਾਈ ਪ੍ਰਹਿਲਾਦ ਸਿੰਘ, ਭਾਈ ਚੋਪਾ ਸਿੰਘ, ਭਾਈ ਦਯਾ ਸਿੰਘ ਆਦਿਕ ਨਾਮਾਂ ਨਾਲ ਪੁਕਾਰੇ ਜਾਂਦੇ ਹਨ, ਇਸ ਲਈ ਉਹ ਉਹਨਾਂ ਹੀ ਕਵੀਆਂ ਦੀ ਬਾਣੀ ਮੰਨੀ ਜਾ ਸਕਦੀ ਹੈ। ਇਨ੍ਹਾਂ ਰਹਿਤ ਨਾਮਿਆਂ ਨੂੰ ਪੰਥ ਦੇ ਵਡੇ ਵਡੇ ਵਿਦਵਾਨਾਂ ਨੇ ਭੀ ਗੁਰਮੁਖਾਰਬਿੰਦ ਤੋਂ ਉਚਾਰਨ ਹੋਏ ਨਹੀਂ ਮੰਨਿਆ। ਵੇਖੋ :—

(੧)—ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ 'ਨਰੋਤਮ' ਦੇ ਲਿਖੇ ਹੋਏ 'ਗੁਰਮਤਿ ਨਿਰਣਯ ਸਾਗਰ" ਗ੍ਰੰਥ ਦੇ ਪਰੀਖਿਸ਼ਾ ਪ੍ਰਕਰਣ ਦੇ ਪੰਨੇ ੫੯੭ ਤੇ ਲਿਖਿਆ ਹੈ ਕਿ ਰਹਿਤਨਾਮੇ ਆਦਿਕ ਗੁਰੂ ਸਾਹਿਬਾਂ ਦੇ ਬਣਾਏ ਹੋਏ ਨਹੀਂ ਹਨ।

(੨)--ਸ੍ਰੀ ਮਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਰਚਿਤ "ਮਹਾਨ ਕੋਸ਼" ਗ੍ਰੰਥ ਦੇ ਪੰਨੇ ਪ੯੬ ਤੇ ਭਾਈ ਪ੍ਰਹਿਲਾਦ ਸਿੰਘ ਜੀ ਦੇ ਰਹਿਤਨਾਮੇ ਨੂੰ ਇਕ ਸਿੰਘ ਦਾ ਕ੍ਰਿਤ ਮੰਨਿਆ ਹੈ। ਜਿਵੇਂ ਕਿ :–

"ਪ੍ਰਹਿਲਾਦ ਸਿੰਘ--ਰਹਿਤਨਾਮੇ ਦਾ ਕਰਤਾ ਇੱਕ ਸਿੰਘ, ਇਸ ਦੇ ਰਹਿਤ ਨਾਮੇ ਦਾ ਆਰੰਭ ਇਸ ਦੋਹੇ ਤੋਂ ਹੁੰਦਾ ਹੈ—

ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬਿਚਾਰ,

ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ,

ਅਰ ਰਹਿਤ ਨਾਮਾ ਬਣਨ ਦਾ ਸਾਲ ਦੱਸਿਆ ਹੈ--

"ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ,

ਮਾਘ ਵਦੀ ਤਿਥਿ ਪੰਚਮੀ ਵੀਰ ਵਾਰ ਸ਼ੁਭ ਵਾਰ,

ਇਸ ਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਿਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਸੀ, ਇਸੇ ਰਹਿਤ ਨਾਮੇ ਦੇ ਇਹ ਵਾਕ ਹਨ :—

ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ,
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ,
ਗੁਰੂ ਖਾਲਸਾ ਮਾਨਿਓ ਪ੍ਰਗਟ ਗੁਰੂ ਕੀ ਦੇਹ

(੩)—ਸ੍ਰੀ ਮਾਨ ਪ੍ਰਿੰਸੀਪਿਲ ਭਾਈ ਜੋਧ ਸਿੰਘ ਜੀ ਐਮ. ਏ. ਭੀ ਆਪਣੇ 'ਗੁਰਮਤਿ ਨਿਰਣਯ' ਨਾਮਕ ਗ੍ਰੰਥ ਦੇ ਪੰਨੇ ੨੯੨ ਦੀ ਟਿਪਣੀ ਵਿਚ ਲਿਖਿਆ ਹੈ ਕਿ—

"ਰਹਿਤ ਨਾਮਿਆਂ ਬਾਬਤ ਅਜੇ ਬਹੁਤ ਸਾਰੀ ਖੋਜ ਦੀ ਲੋੜ ਹੈ, ਇਹ ਮੈਂ ਸਹੀ ਨਹੀਂ ਕਰ ਸਕਿਆ ਕਿ ਕੇਹੜੇ ਕੇਹੜੇ ਰਹਿਤ ਨਾਮੇ ਸ੍ਰੀ ਮੁਖਵਾਕ ਹਨ।

ਇਸ ਲਈ ਇਨਾਂ ਰਹਿਤ ਨਾਮਿਆਂ ਬਾਬਤ ਅਜੇ ਧਾਰਮਿਕ ਪ੍ਰੋਫੈਸਰ ਵਿਦਵਾਨ ਵੀ ਜਦ ਲਿਖ ਰਹੇ ਹਨ ਕਿ ਬਹੁਤ ਸਾਰੀ ਖੋਜ ਦੀ ਲੋੜ ਹੈ

ਇਹ ਨਿਸਚੇ ਨਹੀਂ ਕੀਤੇ ਜਾ ਸਕਦੇ ਕਿ ਕੇਹੜੇ ਕੇਹੜੇ ਰਹਿਤ ਨਾਮੇ ਸ੍ਰੀ ਮੁਖਵਾਕ ਹਨ ਭਾਵ ਖੁਦ ਗੁਰੂ ਜੀ ਦੀ ਉਚਾਰੀ ਹੋਈ ਬਾਣੀ ਹਨ। ਤਾਂ ਤੇ ਰਹਿਤਨਾਮੇ ਸ੍ਰਤਾ (ਭਾਵ-ਗੁਰਮੁਖਵਾਕ) ਪ੍ਰਮਾਣ ਨਹੀਂ ਮੰਨੇ ਜਾ ਸਕਦੇ। ਬਲਕਿ ਇਸ ਭਾਈ ਪ੍ਰਹਿਲਾਦ ਸਿੰਘ ਵਾਲੇ ਰਹਿਤਨਾਮੇ ਦੀ ਮੁਖਵਾਕ ਹੋਣ ਦੀ ਸਚਾਈ ਇਸੇ ਵਿਚੋਂ ਹੀ ਕੱਚੀ ਪੈ ਜਾਂਦੀ ਹੈ ਕਿਉਂਕਿ ਇਸਦੇ ਸ਼ੁਰੂ ਵਿਚ ਲਿਖਿਆ ਹੈ। ਜਿਵੇਂ ਕਿ :—

ਅਬਿਚਲ ਨਗਰ ਬੈਠੇ ਗੁਰੂ, ਮਨ ਮੈਂ ਕੀਆ ਬਿਚਾਰ।
ਬੋਲਿਆ ਸੱਚਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ ॥੧॥
ਹੁਕਮ ਹੋਇਆ ਪ੍ਰਹਿਲਾਦ ਸਿੰਘ ਬਿਪ ਜਾਤਿ ਹੰਸ ਰਾਇ।
ਨਿਕਟ ਬੁਲਾਇ ਗੁਰੂ ਜੀ ਲੀਨੇ ਕੰਠ ਲਗਾਇ ॥੨॥
ਪੰਥ ਚਲਿਓ ਹੈ ਜਗਤ ਮੈਂ ਗੁਰ ਨਾਨਕ ਪਰਸਾਦਿ।
ਰਹਿਤ ਬਤਾਈਏ ਖਾਲਸੇ ਸੁਣੋ ਸਿੰਘ ਪ੍ਰਹਿਲਾਦਿ ॥੩॥

[ਰਹਿਤ ਨਾਮਾ ਭਾਈ ਪ੍ਰਹਿਲਾਦਿ ਸਿੰਘ ਜੀ ਵਿਚੋਂ]

ਰਹਿਤਨਾਮੇ ਦੇ ਇਸ ਲੇਖ ਤੋਂ ਸਾਬਤ ਹੁੰਦਾ ਹੈ ਕਿ ਅਬਚਲ (ਨਾਦੇੜ) ਵਿਚ ਬੈਠੇ ਹੋਇਆ ਗੁਰੂ ਜੀ ਨੇ ਇਹ ਰਹਿਤ ਨਾਮਾ ਭਾਈ ਪ੍ਰਹਿਲਾਦ ਸਿੰਘ ਜੀ ਨੂੰ ਸੁਣਾਇਆ ਹੈ ਅਤੇ ਇਸੇ ਰਹਿਤ ਨਾਮੇ ਵਿਚ ਅਗੇ ਜਾ ਕੇ ਲਿਖਿਆ ਹੈ ਕਿ :—

ਸੰਬਤ ਸੱਤ੍ਰਹਿ ਸੇ ਭਏ ਬਰਖ ਬਵੰਜਾ ਨਿਹਾਰ।
ਮਾਘ ਵਦੀ ਤਿਥਿ ਪੰਚਮੀ ਵੀਰ ਵਾਰ ਸ਼ੁਭ ਵਾਰ ॥੩੫॥

[ਰਹਿਤ ਨਾਮਾ ਭਾਈ ਪ੍ਰਹਿਲਾਦ ਸਿੰਘ ਜੀ ਵਿਚੋਂ]

ਇਸ ਰਹਿਤਨਾਮੇ ਦੇ ਦੋਹਰੇ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਉਸ ਵੇਲੇ ਸੰਮਤ ੧੭੫੨ ਬਿਕ੍ਰਮੀ ਸੀ, ਪਰ ਇਤਿਹਾਸ ਅਨੁਸਾਰ ੧੭੫੨ ਵਿਚ ਸ੍ਰੀ ਦਸਮੇਸ਼ ਪਿਤਾ ਜੀ ਨਾਦੇੜ ਪਹੁੰਚੇ ਹੀ ਨਹੀਂ ਤੇ ਨ ਹੀ ਖਾਲਸੇ ਪੰਥ ਦੀ ਸਾਜਨਾ ਸੀ ਹੋਈ ਭਾਵ ਪਹਿਲੇ ਪੰਜ ਪਿਆਰੇ ਸਾਜਨ ਦਾ ਸਮਾਂ

ਅਜਕਲ ਦੇ ਸਮੇਂ ਅਨੁਸਾਰ ੧੭੫੬ ਬਿਕ੍ਰਮੀ ਵਿਚ ਦਸਿਆ ਜਾਂਦਾ ਹੈ। ਪਰ ਸਿੱਖ ਪੰਥ ਸੰਮਤ ੧੭੬੫ ਬਿਕ੍ਰਮੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੁਤਾ ਦਿੱਤੀ ਮਨਦਾ ਹੈ। ਫਿਰ ਇਹ ਕਿਵੇਂ ਮੰਨ ਲਿਆ ਜਾਏ ਕਿ ਤੇਰਾ ੧੩ ਸਾਲ ਪਹਿਲੇ ਹੀ ਖਾਲਸੇ ਪੰਥ ਦੀ ਰਹਿਤ ਭਾਈ ਪ੍ਰਹਿਲਾਦ ਸਿੰਘ ਜੀ ਨੂੰ ਸੁਣਾਈ। ਇਥੇ ਹੀ ਬਸ ਨਹੀਂ ਇਤਿਹਾਸ ਅਨੁਸਾਰ ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਨਾਦੇੜ ਪਹੁੰਚਨਾ ਸੰਮਤ ੧੭੬੩ ਤੋਂ ਪਹਿਲਾ ਬਣਦਾ ਹੀ ਨਹੀਂ। ਇਥੇ ਹੀ ਬਸ ਨਹੀਂ ਵੇਖੋ :—ਇਸੇ ਰਹਿਤ ਨਾਮੇ ਦੇ ਅਖੀਰ ਵਿਚ ਲਿਖਿਆ ਹੈ ਕਿ :--

ਗੁਰਮੁਖਿ ਸਿੰਘ ਆਗਿਆ ਮੁਹਿ ਦੀਨੀ।
ਰਹਿਤ ਨਾਮਾ ਤੁਮ ਲਿਖੋ ਨਵੀਨੀ ॥੧॥

[ਰਹਿਤ ਨਾਮਾ ਭਾਈ ਪ੍ਰਹਿਲਾਦ ਸਿੰਘ ਜੀ ਵਿਚੋਂ

ਇਸ ਪ੍ਰਮਾਣ ਤੋਂ ਸਾਬਤ ਹੁੰਦਾ ਹੈ ਕਿ ਇਹ ਰਹਿਤ ਨਾਮਾ ਕਿਸੇ ਗੁਰਮੁਖਿ ਸਿੰਘ ਨਾਮੀ ਸਿੱਖ ਦੀ ਆਗਿਆ ਨਾਲ ਨਵਾਂ ਹੀ ਲਿਖਿਆ ਗਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਗਿਆ ਨਾਲ਼ ਭਾਈ ਪ੍ਰਹਿਲਾਦ ਸਿੰਘ ਜੀ ਨੇ ਨਹੀਂ ਲਿਖਿਆ। ਜੇ ਕਰ ਸ੍ਰੀ ਦਸਮੇਸ ਪਿਤਾ ਦੀ ਆਗਿਆ ਨਾਲ ਹੀ ਲਿਖਿਆ ਗਿਆ ਹੁੰਦਾ ਤਾਂ ਇਹ ਲਿਖਣ ਦੀ ਕੀ ਲੋੜ ਸੀ ਕਿ--'ਗੁਰਮੁਖਿ ਸਿੰਘ ਆਗਿਆ ਮੁਹਿ ਦੀਨੀ.........ਇਤਿ ਆਦਿਕ ਖੋਜ ਤੋਂ ਪਤਾ ਲਗਦਾ ਹੈ ਕਿ ਇਹ ਰਹਿਤ ਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਖੁਦ ਰਚਨਾ ਨਹੀਂ, ਜਦ ਨਹੀਂ ਹੈ। ਤਾਂ ਫਿਰ ਸ੍ਰੁਤਾ (ਗੁਰੂ ਮੁਖਵਾਕ) ਪ੍ਰਮਾਣ ਨਹੀਂ। ਇਸ ਲਈ ਇਸ ਦੀ ਸਹਾਇਤਾ ਲਈ ਕਿਸੇ ਸ੍ਰੀ ਮੁਖਵਾਕ ਦੀ ਲੋੜ ਹੈ। ਇਸ ਕਰਕੇ ਉਨ੍ਹਾਂ ਰਹਿਤ ਨਾਮਿਆਂ ਦੇ ਪ੍ਰਮਾਣ ਦੇ ਕੇ ਇਥੇ "ਗ੍ਰੰਥ ਸਾਹਿਬ" ਨੂੰ ਨਿਰਸੰਸੇ 'ਗੁਰੂ' ਮਨਾਉਣ ਦਾ ਯਤਨ ਕਰਨਾ ਆਪ ਲੋਕਾਂ ਦਾ ਕੀ ਅਰਥ ਰਖਦਾ ਹੈ।

# ਕੀ ਗ੍ਰੰਥ ਸਾਹਿਬ ਗੁਰੂ ਹਨ ?

ਪਿਆਰੇ ਪਾਠਕ ਜੀਉ ! ਗ੍ਰੰਥ ਸਾਹਿਬ ਨੂੰ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਗੁਰੁਤਾ ਦਿੱਤੀ ਮੰਨਣਾ ਗੁਰੂ ਬਾਣੀ ਦਾ ਅਪਮਾਨ ਹੈ। ਓਹ ਕਿਵੇਂ ?

"ਗੁਰੂ ਬਾਣੀ ਨੂੰ ਤਾਂ ਜੋ ਵੀ ਸਤਿਗੁਰੂ ਹੁੰਦੇ ਸਨ, ਸਿਰ ਹੀ ਝੁਕੌਂਦੇ ਸਨ। ਗੁਰਬਾਣੀ ਸਦਾ ਹੀ ਪੂਜਯ ਹੈ। ਚਾਹੇ ਇਕ ਤੁਕ ਹੈ, ਚਾਹੇ ਇਕ ਸ਼ਬਦ ਹੈ, ਚਾਹੇ ਇਕ ਬਾਣੀ ਹੈ, ਚਾਹੇ ਇਕ ਰਾਗ ਹੈ, ਚਾਹੇ ਅਧੀ ਬੀੜ ਹੈ, ਚਾਹੇ ਪੂਰੀ ਬੀੜ ਹੈ--ਗੁਰਬਾਣੀ ਸਦਾ ਪੂਜਯ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨਮਸਕਾਰਦੇ ਸਨ। ਫਿਰ ਗੁਰੁਤਾ ਕਿਵੇਂ ਹੋਈ ?

ਗੁਰੁਤਾ ਸਦਾ ਹੀ ਚੇਲੇ ਦੀ ਵਧਤ ਹੈ। ਕੀ ਗੁਰੂ ਗੋਬਿੰਦ ਸਿੰਘ ਜੀ ਗੁਰੂਬਾਣੀ ਨ ਚੇਲਾ ਮੰਨਦੇ ਸਨ ? ਇਹ ਤਾਂ ਉਲਟਾ ਕਹਿਣ ਵਾਲਾ ਹੀ ਅਪਰਾਧੀ ਹੈ। ਗੁਰੂ ਸਾਹਿਬਾਂ ਨੇ ਤਾਂ ਸਦਾ ਹੀ 'ਗੁਰੂਬਾਣੀ ਪੂਜਯ ਮੰਨੀ ਹੈ। ਫਿਰ ਗੁਰੁਤਾ ਦਾ ਪ੍ਰਸ਼ਨ ਹੀ ਕੀ ਹੋਇਆ ?।

---

# ਕੀ ਬਾਣੀ ਦੇ ਅਰਥ ਕਰ ਕੇ ਸੁਨਾਣ ਤੇ ਸਮਝਾਨ ਵਾਲਾ ਗੁਰੂ ਦੀ ਪਦਵੀ ਲੈ ਸਕਦਾ ਹੈ ?

ਪ੍ਰਸ਼ਨ--ਕੀ ਗੁਰਬਾਣੀ ਦੇ ਅਰਥ ਕਰ ਕੇ ਸੁਨਾਣ ਤੇ ਸਮਝਾਨ ਵਾਲਾ ਗੁਰੂ ਦੀ ਪਦਵੀ ਲੈ ਸਕਦਾ ਹੈ ?

ਉੱਤਰ :--ਗੁਰਬਾਣੀ ਦੇ ਅਰਥ ਕਰ ਕੇ ਸੁਨਾਣ ਤੇ ਸਮਝਾਣ ਵਾਲਾ ਗੁਰੂ ਹੋ ਸਕਦਾ ਹੈ।

ਪਰ—ਡਾਕਟਰ ਕਰਤਾਰ ਸਿੰਘ ਜੀ ਨੇ ਆਪਣੇ ਟ੍ਰੈਕਟ ਨੰ: ੪ (ਗੁਰੂ-ਬਾਣੀ ਗੁਰੂ ਕਿਵੇਂ ਹੈ ?) ਦੇ ਪੰਨੇ ੧੯ ਤੇ ਲਿਖਦੇ ਹਨ। ਜਿਵੇਂ ਕਿ :--

"ਇਕ ਪਰਦੇਸ ਗਏ ਅਨਪੜ੍ਹੀ ਇਸਤ੍ਰੀ ਵਲ ਪਤੀ ਦਾ ਖਤ ਪੁਜਦਾ ਹੈ, ਤੇ ਉਹ ਉਸ ਪਤ੍ਰ ਨੂੰ ਪੜ੍ਹੇ ਹੋਏ ਪਾਸ ਲੈ ਜਾਂਦੀ ਹੈ, ਕੀ ਪਤੀ ਦੇ ਪੱਤ੍ਰ ਨੂੰ ਪੜ੍ਹਨ ਵਾਲਾ ਪਤੀ ਬਣ ਸਕਦਾ ਹੈ ? ਕੀ ਪਤੀ ਦੀ ਪਦਵੀ ਉਸ ਨੂੰ ਦਿਤੀ ਜਾ ਸਕਦੀ ਹੈ ? ਇਹ ਬਾਣੀ ਬ੍ਰਹਮ ਤੋਂ ਆਈ ਹੈ ਤੇ ਬ੍ਰਹਮ ਸਰੂਪ ਹੈ। ਕੀ ਇਸ ਨੂੰ ਪੜ੍ਹਕੇ ਸਮਝਾਣ ਵਾਲਾ ਵਾਹਿਗੁਰੂ ਬਣ ਗਿਆ ? ਜ਼ਰਾ ਠਹਿਰੋ ਤੇ ਸੋਚੋ ! ਕਿਸ ਭੁਲੇਖੇ ਵਿਚ ਪੈ ਗਏ ਹੋ ?"

(ਗੁਰਬਾਣੀ ਗੁਰੂ ਕਿਵੇਂ ਹੈ ? ਵਿਚੋਂ)

ਸਮਾਧਾਨ :— ਡਾਕਟਰ ਸਾਹਿਬ ਜੀ ਦੀ ਇਹ ਉਪ੍ਰੋਕਤ ਪਤੀ-ਪਤਨੀ ਵਾਲੀ 'ਦਲੀਲ-ਬਾਜੀ' ਗੁਰਮਤਿ ਰੂਪੀ ਕਸਵਟੀ ਤੇ ਗਲਤ ਸਾਬਤ ਹੁੰਦੀ ਹੈ।

ਪ੍ਰਸ਼ਨ :— ਉਹ ਕਿਵੇਂ ?

ਉੱਤਰ :— ਸ੍ਰੀ ਮਾਨ ਜੀ ! ਜਿਸ ਤਰ੍ਹਾਂ ਪਤੀ ਦੀ ਚਿੱਠੀ ਨੂੰ ਪੜ੍ਹ ਕੇ ਸੁਨਾਣ ਵਾਲਾ ਪਤੀ ਨਹੀਂ ਹੋ ਸਕਦਾ, ਬਿਲਕੁਲ ਇਸੀ ਤਰ੍ਹਾਂ ਪਤੀ ਦੀ ਚਿੱਠੀ ਵੀ ਪਤੀ ਨਹੀਂ ਬਣ ਸਕਦੀ। ਕੀ ਪਤਨੀ ਪਤੀ ਕੋਲੋਂ ਜੋ ਕੰਮ ਲੈਣਾ ਚਾਹੁੰਦੀ ਹੈ, ਕੀ ਉਹ ਕੰਮ ਚਿੱਠੀ ਕੋਲੋਂ ਲੈ ਸਕਦੀ ਹੈ ? ਕਦੀ ਵੀ ਨਹੀਂ।—ਫਿਰ ਗੁਰਬਾਣੀ 'ਗੁਰੂ' ਕਿਵੇਂ ?।

ਜੇ ਕਰ ਇਥੇ ਡਾਕਟਰ ਸਾਹਿਬ ਜੀ ਇਹ ਕਹਿਣ ਕਿ :— "ਇਹ ਬਾਣੀ ਬ੍ਰਹਮ ਤੋਂ ਆਈ ਹੈ ਤੇ ਬ੍ਰਹਮ ਸਰੂਪ ਹੈ"

ਸ੍ਰੀ ਮਾਨ ਜੀ ! ਇਹ ਕਦੀ ਵੀ ਮੰਨਿਆ ਨਹੀਂ ਜਾ ਸਕਦਾ ਕਿ ਬ੍ਰਹਮ ਤੇ ਬ੍ਰਹਮ ਦੀ ਬਾਣੀ ਇਕੋ ਹੀ ਗਲ ਹੈ ਕਿਉਂਕਿ ਉਪਦੇਸ਼ ਦੇਣ

ਵਾਲਾ ਉਪਦੇਸ਼ਕ 'ਕਰਤਾ' ਹੈ ਤੇ ਉਪਦੇਸ਼ ਰੂਪ ਬਾਣੀ 'ਕਾਰਯ' ਹੈ। ਕਰਤਾ ਤੇ ਕਾਰਯ ਇਹ ਦੋਵੇਂ ਇਕੋ ਕਿਵੇਂ ਹੋ ਸਕਦੇ ਹਨ। ਜਿਵੇਂ ਘੁਮਿਆਰ ਘੜੇ ਦਾ ਕਰਤਾ ਹੈ ਤੇ ਘੜਾ ਕਾਰਯ ਹੈ, ਤੇ ਕੋਈ ਕੋਲੋ ਕਹ ਦੇਵੇ ਕਿ ਘੜਾ ਤੇ ਘੁਮਿਆਰ ਇਕੋ ਹੀ ਹਨ. ਚਾਹੇ ਘੜੇ ਵਿਚ ਪਾਣੀ ਭਰ ਕੇ ਰਖੋ ਤੇ ਚਾਹੇ ਘੁਮਿਆਰ ਵਿਚ ਇਹ ਕਿਹੀ ਅਜੋੜ ਗਲ ਹੈ। ਜੇ ਕਰ ਇੰਜ ਨਹੀਂ ਤਾਂ ਫਿਰ ਓਹ ਬ੍ਰਹਮ ਰੂਪ 'ਕਰਤਾ' ਤੇ ਬਾਣੀ ਰੂਪ 'ਕਾਰਯ' ਦੇ ਗੁਣ-ਕਰਮ ਜਦ ਕਿ ਭਿੰਨ ਭਿੰਨ ਹਨ। ਤਾਂ ਫਿਰ ਇਕੋ ਕੰਮ ਲਈ ਉਹ ਦੋਵੇਂ ਕਿਵੇਂ ਵਰਤੇ ਜਾ ਸਕਦੇ ਹਨ ?

ਜੇ ਕਰ ਫਿਰ ਵੀ ਇਸ ਵਿਚ ਡਾਕਟਰ ਕਰਤਾਰ ਸਿੰਘ ਜੀ ਦਾ ਕੋਈ ਹਠ ਹੀ ਹੋਵੇ ਕਿ "ਇਹ ਬਾਣੀ ਬ੍ਰਹਮ ਤੋਂ ਆਈ ਹੈ ਤੇ ਬ੍ਰਹਮ ਸਰੂਪ ਹੈ" ਜੇਕਰ ਇਹ ਸਚ ਹੈ ਤਾਂ ਫਿਰ ਗੁਰਬਾਣੀ ਦੀ ਤਰ੍ਹਾਂ ਵੇਦ ਬਾਣੀ ਨੂੰ ਵੀ ਬ੍ਰਹਮ ਤੋਂ ਆਈ ਮਨਣੀ ਪਵੇਗੀ। ਕੀ ਆਪ ਵੇਦ ਬਾਣੀ ਨੂੰ ਵੀ ਬ੍ਰਹਮ ਸਰੂਪ ਮਨਣ ਲਈ ਤਿਆਰ ਹੋ ਜਿਵੇਂ ਕਿ :—

(੧) ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥ ੧ ॥ ਪ੪ ॥

ਰਾਮਕਲੀ ਮਹਲਾ ੧ ॥ ਪੰਨਾ ੯੨੯ ॥

(੨) ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥
ਚਾਰੇ ਦੀਵੇ ਚਹੁ ਹਥਿ ਦੀਏ, ਏਕਾ ਏਕਾ ਵਾਰੀ ॥ ੧ ॥ ੮ ॥ ੧ ॥ ੮ ॥

ਬਸੰਤ ਹਿੰਡੋਲ ਮਹਲਾ ੧ ॥ ਪੰਨਾ ੧੧੯੦ ॥

(੩) ਬ੍ਰਹਮਾ ਬਿਸਨੁ ਮਹੇਸ ਦੇਵ ਉਪਾਇਆ ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
ਪਾਉੜੀ ੩ ॥ (ਮਲਾਰ ਕੀ ਵਾਰ ਮਹਲਾ ੧ ॥ ਪੰਨਾ ੧੨੭੯)

(੪) ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥

ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥ ੬ ॥ ੮ ॥ ੧ ॥ ੨੩ ॥ (ਆਸਾ ਮਹਲਾ ੩ ॥ ਪੰਨਾ ੪੨੩)

(੫) ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥

ਵਰ੍ਹੇ ਮਾਹ ਵਾਰ ਥਿਤੀ ਕਰਿ, ਇਸ ਜਗ ਮਹਿ ਸੋਝੀ ਪਾਇਦਾ ॥

॥ ੨॥੧੬ ॥ ੮ ॥ ੨੨ ਮਾਰੂ ਸੋਲਹਾ ਮਹਲਾ ੩ ॥ ਪੰਨਾ ੧੦੬੬

ਸ੍ਰੀ ਮਾਨ ਡਾਕਟਰ ਸਾਹਿਬ ਜੀ ! ਗੁਰਬਾਣੀ ਦੇ ਇਨ੍ਹਾਂ ਉਪ੍ਰੋਕਤ ਪੰਜੇ ਗੁਰ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਰਿਹਾ ਹੈ ਕਿ ਚਾਰੇ ਵੇਦ ਪਾਰਬ੍ਰਹਮ ਤੋਂ ਉਤਪਨ ਹੋਏ ਹਨ ਤੇ ਪਰਮਾਤਮਾ ਨੇ ਹੀ ਇਹ ਚਾਰੇ ਵੇਦ ਬ੍ਰਹਮਾ ਨੂੰ ਦਿੱਤੇ ਹਨ। ਇਸ ਕਰ ਕੇ ਚਾਰੇ ਵੇਦਾਂ ਦੀ ਬਾਣੀ ਬ੍ਰਹਮ ਤੋਂ ਆਈ ਹੈ ਬ੍ਰਹਮ ਹੀ ਸਰੂਪ ਹੈ।

ਸ੍ਰੀ ਮਾਨ ਜੀ ! ਜਿਸ ਤਰ੍ਹਾਂ ਆਪ ਗੁਰੂਬਾਣੀ ਨੂੰ ਬ੍ਰਹਮ ਤੋਂ ਆਈ ਮੰਨ ਦੇ ਹੋ ਇਸੀ ਤਰ੍ਹਾਂ ਵੇਦਾਂ ਦੀ ਬਾਣੀ ਨੂੰ ਵੀ ਬ੍ਰਹਮ ਤੋਂ ਆਈ ਮੰਨਣਾ ਚਾਹੀਦਾ ਹੈ ਨਾ ਕੇਵਲ ਗੁਰਬਾਣੀ ਹੀ ਬ੍ਰਹਮ ਸਰੂਪ ਹੈ। ਤਾਂਤੇ :— ਇਹ ਆਪ ਦੀ ਉਪ੍ਰੋਕਤ ਪਤੀ ਤੇ ਪਤਨੀ ਵਾਲੀ 'ਦਲੀਲ-ਬਾਜ਼ੀ' ਮਨ ਦੀ ਇਕ ਕਲਪਨਾ ਹੀ ਹੈ ਜੋ ਕਿ ਅਪ੍ਰਮਾਣਕ ਹੈ।

# ਗੁਰ ਬਿਨੁ ਘੋਰੁ ਅੰਧਾਰੁ
# ਗੁਰੂ ਬਿਨ ਸਮਝ ਨ ਆਵੈ।

ਦੇਹਧਾਰੀ ਗੁਰੂ ਤੋਂ ਬਿਨਾਂ ਸਮਝ (ਸੂਝ-ਬੂਝ) ਕਦੀ ਨਹੀਂ ਆ ਸਕਦੀ। ਪਰ ਡਾਕਟਰ ਕਰਤਾਰ ਸਿੰਘ ਜੀ ਦੀ ਇਸ ਤੋਂ ਭਿੰਨ ਵਿਚਾਰ-ਧਾਰਾ ਹੈ। ਵੇਖੋ :-- ਡਾਕਟਰ ਸਾਹਿਬ ਆਪਣੇ ਟ੍ਰੈਕਟ ਨੰ: ੪ (ਗੁਰਬਾਣੀ ਗੁਰੂ ਕਿਵੇਂ ਹੈ ?) ਦੇ ਪੰਨੇ ੧੯ ਤੇ ਲਿਖਦੇ ਹਨ। ਜਿਵੇਂ ਕਿ :--

"ਬਾਣੀ ਤਾਂ ਆਪਹੂੰ ਬੋਲਦੀ ਨਹੀਂ ? ਕਿਸੇ ਦੇਹਧਾਰੀ ਦੀ ਲੋੜ ਹੈ।"

ਲੇਖਕ ਨੇ ਆਖਿਆ :-- "ਜੀ ਬਾਣੀ ਬੋਲਦੀ ਹੈ ।" ਉਹ ਆਖਣ ਲਗੇ--

"ਕਿੰਞੂ ?" ਉਤਰ ਵਿਚ ਦਾਸ ਨੇ ਆਖਿਆ ਕਿ ਸਰੀਰ ਦੇ ਜਿਸ ਹਿਸੇ ਵਿਚ ਸਮਝ ਵਸਦੀ ਹੈ ਉਸ ਥਾਂ ਤੇ ਅਵਾਜ ਪਹੁੰਚਾਣ ਲਈ, ਪ੍ਰਭੂ ਜੀ ਨੇ ਦੋ ਰਾਹ ਸਰੀਰ ਵਿਚ ਰਖੇ ਹਨ । ਇਕ ਕੰਨ ਤੇ ਇਕ ਅੱਖਾਂ । ਜੋ ਸ਼ਬਦ ਭਾਵ ਅਵਾਜ਼ ਕੰਨ ਸੁਨਣ, ਉਹ ਸਮਝ ਦੀ ਥਾਂ ਅਪੜ ਜਾਂਦੀ ਹੈ, ਤੇ ਇਸੇ ਤਰ੍ਹਾਂ ਜੋ ਲਿਖਤ ਅੱਖਰਾਂ ਪੜ੍ਹਨ, ਉਹ ਵੀਚਾਰ ਵੀ ਸਮਝ ਵਾਲੀ ਥਾਂ ਪੁੱਜ ਸਕਦਾ ਹੈ । ਫਰਕ ਕੀ ਹੋਇਆ ? ਕੁਝ ਨ । ਲਿਖੀ ਹੋਈ ਬਾਣੀ ਜੇ ਅਖਾਂ ਦਵਾਰਾ ਪੜ੍ਹੀਏ ਤਾਂ ਉਸ ਦਾ ਭਾਵ ਅੰਦਰ ਪੁਜ ਜਾਊ, ਜਿਵੇਂ ਕਿ ਕੰਨਾਂ ਦਵਾਰਾ ਸੁਨਣ ਨਾਲ । ਦਸੋ ਜੀ ! ਬਾਣੀ ਬੋਲਦੀ ਹੈ ਕਿ ਨਹੀਂ ?"

(ਟ੍ਰੈਕਟ ਨੰ: ੪ ਗੁਰਬਾਣੀ ਗੁਰੂ ਕਿਵੇਂ ਹੈ ? ਵਿਚੋਂ)

ਸਮਾਧਾਨ :— ਪਿਆਰੇ ਪਾਠਕ ਜੀਉ ! ਡਾਕਟਰ ਸਾਹਿਬ ਜੀ ਦਾ ਇਹ ਦਾਵਾ ਵੀ ਝੂਠਾ ਸਾਬਤ ਹੁੰਦਾ ਹੈ ਕਿ ਬਾਣੀ ਅਪਹੂੰ ਬੋਲਦੀ ਹੈ । ਜੇ ਕਰ ਇੰਜ ਨਹੀਂ ਤਾਂ ਕੀ ਦਾਸ ਡਾਕਟਰ ਸਾਹਿਬ ਜੀ ਪਾਸੋ ਇਹ ਪੁਛ ਸਕਦਾ ਹੈ ਕਿ ਮਨ ਲੋ ਕਿ ਕਿਸੇ ਨੇ ਬਾਣੀ ਆਪ ਪੜੀ ਯਾ ਕਿਸੇ ਦੁਆਰਾ ਬਾਣੀ ਸੁਣ ਲਈ । ਸ੍ਰੀ ਮਾਨ ਜੀ ! ਜਦ ਤਕ ਬਾਣੀ ਪੜੀ ਤੇ ਸੁਣੀ ਦਾ ਭਾਵਾਰਥ ਸਮਝ ਵਿਚ ਨ ਆਵੇ ਤਦ ਤਕ ਆਪ ਬਾਣੀ ਨੂੰ ਬੋਲਦੀ ਹੈ ਇਹ ਕਿਵੇਂ ਸਿਧ ਕਰ ਸਕਦੇ ਹੋ । ਜਦ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਗੁਰਬਾਣੀ ਦੀ ਸਮਝ ਸੂਝ ਹੀ ਨਹੀਂ ਆ ਸਕਦੀ । ਜਿਸ ਦਾ ਸਬੂਤ ਗੁਰਬਾਣੀ ਆਪ ਹੀ ਦਿੰਦੀ ਹੈ । ਵੇਖੋ :—

(੧) ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥ ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥ ਭਗਤਿ ਹਰਿ ਪਾਇਆ ॥

੨॥੪॥੧੨॥ ਗਉੜੀ ਮਹਲਾ ੧॥ ਪੰਨਾ ੧੫੪ ॥

(੨) ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲੈ, ਬਿਨ ਸਤਿਗੁਰ ਤਤ ਨ ਪਾਇਆ ॥

੧੧॥੧੫॥੫॥੨੨॥ ਮਾਰੂ ਸੋਲਹਾ ਮਹਲਾ ੧ ॥ ਪੰਨਾ ੧੦੪੩

(੩) ਪੰਡਿਤ ਪੜਹਿ ਵਖਾਣਹਿ ਵੇਦੁ ॥ ਅੰਤਰਿ ਵਸਤੁ ਨ ਜਾਣਹਿ ਭੇਦੁ ॥
ਗੁਰ ਬਿਨੁ ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ ਪ੍ਰਭੁ ਸੋਇ ॥

੪॥੫॥੨੧॥ ਆਸਾ ਮਹਲਾ ੧ ॥ ਪੰਨਾ ੩੫੫ ॥

(੪) ਵਡਾ ਵਡਾ ਆਖੈ ਸਭੁ ਕੋਈ ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥
ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੜਿ ਦੁਖੁ ਪਾਇਦਾ ॥

॥੧੨॥੧੬॥ ੨॥੧੪॥ ਮਾਰੂ ਸੋਲਹਾ ਮਹਲਾ ੧ ॥ ਪੰਨਾਂ ੧੦੩੫॥

(੫) ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨਾ ਮੁਕਤਿ ਨ ਪਾਵੈ ॥੪॥੮॥

ਸਵਈਏ ਮਹਲੇ ਚਉਥੇ ਕੇ ੪ ॥ ਪੰਨਾ੧੩੯੯॥

ਸ੍ਰੀ ਮਾਨ ਜੀ ! ਗੁਰਬਾਣੀ ਦੇ ਉਪ੍ਰੋਕਤ ਪ੍ਰਮਾਣਾ ਦੁਆਰਾ ਗੁਰੂ ਸਾਹਿਬ ਇਹ ਦਰਸਾ ਰਹੇ ਹਨ ਕਿ ਗੁਰੂ ਤੋਂ ਬਿਨਾ ਧਾਰਮਿਕ ਗ੍ਰੰਥਾਂ ਨੂੰ ਪੜਨਾ ਸੁਣਨਾ ਕੁਝ ਵੀ ਅਰਥ ਨਹੀਂ ਰਖਦਾ। ਜਿਵੇਂ ਕਿ ਕੋਈ ਮਨੁੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਉਧਾਰਣ ਵਜੋਂ ਇਹ ਲਿਖਿਆ ਪੜਦਾ ਤੇ ਸੁਣਦਾ ਵੀ ਹੈ ਕਿ "ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤ ਸਾਸਤ ਪੰਡਿਤ ਮੁਖਿ ਸੋਈ" ਪਰ ਆਪਣੇ ਆਪ ਸਮਝ ਨਹੀਂ ਸਕਦਾ ਕਿ ਚਾਰ ਪਦਾਰਥ ਕਿਹੜੇ ਕਿਹੜੇ ਹਨ ? ਸਿੰਮ੍ਰਿਤੀਆ ਕਿਨੀਆਂ ਤੇ ਉਨਾਂ ਦੇ ਨਾਮ ਕੀ ਹਨ ? ਇਸੀ ਤਰਾਂ ਸ਼ਾਸਤ੍ਰ ਕਿੰਨੇ ਹਨ ਤੇ ਉਨਾਂ ਸ਼ਾਸਤ੍ਰਾਂ ਦੇ ਨਾਮ ਕੀ ਤੇ ਉਨ੍ਹਾਂ ਵਿਚ ਕੀ ਲਿਖਿਆ ਹੈ ? ਸੋ ਇਹ ਸਭ ਤਾਂ ਇਕ ਦੇਹਧਾਰੀ ਗੁਰੂ ਹੀ ਸਮਝਾ-ਬੁਝਾ ਸਕਦਾ ਹੈ। ਤਾਂਤੇ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਕਿਸੇ ਤਰ੍ਹਾਂ ਵੀ ਸਮਝ ਸੋਝ ਨਹੀਂ ਆ ਸਕਦੀ। ਫਿਰ ਅਸੀਂ ਇਹ ਕਿਵੇਂ ਮਨ ਲਈਏ ਕਿ ਬਾਣੀ ਬੋਲਦੀ ਹੈ। ਜੇ ਕਰ ਇਸ ਵਿਚ ਡਾਕਟਰ ਸਾਹਿਬ ਜੀ ਦਾ ਕੋਈ ਹਠ ਹੀ ਹੋਵੇ ਕਿ ਗੁਰੂ ਬਿਨਾਂ ਸਮਝ ਆ ਸਕਦੀ ਹੈ। ਇਸ ਤੋਂ

ਸਪਸ਼ਟ ਹੈ ਕਿ ਡਾਕਟਰ ਸਾਹਿਬ ਜੀ ਗੁਰੂ ਬਾਣੀ ਨੂੰ ਹੀ ਨਹੀਂ ਮੰਨਦੇ । ਦਾਸ : ਡਾਕਟਰ ਜੀ ਪਾਸੋਂ ਪੁਛਦਾ ਹੈ ਕਿ ਮਨਮੁਖ ਕਿਸ ਨੂੰ ਆਖੀ ਦਾ ਹੈ ? ਕੀ ਗੁਰੂਬਾਣੀ ਦੇ ਸਿਧਾਂਤ ਅਨੁਸਾਰ ਚਲਣ ਵਾਲਾ ਹੀ ਮਨਮੁਖ ਹੈ ?

# ਕੀ ਦੇਹਧਾਰੀ ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ?

ਪਿਆਰੇ ਪਾਠਕ ਜੀਉ ! ਕੀ ਦੇਹਧਾਰੀ ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ ?—ਜਦ ਅਸੀਂ ਇਸ ਪ੍ਰਸ਼ਨ ਤੇ ਗੁਰਬਾਣੀ ਦੇ ਆਸ਼ੇ ਅਨੁਸਾਰ ਵਿਚਾਰ ਕਰਦੇ ਹਾਂ ਉਸ ਵੇਲੇ ਗੁਰਬਾਣੀ ਦਵਾਰਾ ਇਹ ਸਪਸ਼ਟ ਹੋ ਜਾਂਦਾ ਹੈ ਕਿ ਦੇਹਧਾਰੀ 'ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ । ਪਰ-ਡਾਕਟਰ ਕਰਤਾਰ ਸਿੰਘ ਜੀ ਨੇ ਆਪਣੇ ਟ੍ਰੈਕਟ ਨੰ: ੪ (ਗੁਰਬਾਣੀ ਗੁਰੂ ਕਿਵੇਂ ਹੈ ?) ਦੇ ਪੰਨੇ ੪੩ ਤੇ ਆਪਣੇ ਜਾਤੀ ਤਜਰਬੇ ਦਵਾਰਾ ਇਹ ਸਿਧ ਕੀਤਾ ਹੈ ਕਿ ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਹੋ ਸਕਦੀ ਹੈ । ਜਿਵੇਂ ਕਿ :—

"ਅੰਤ ਵਿਚ ਲੇਖਕ ਆਪਣੀ ਜਾਤੀ ਤਜਰਬਾ ਵੀ ਪੇਸ਼ ਕਰਨਾ ਚਾਹੁੰਦਾ ਹੈ । ਦਾਸ ਨੂੰ ਬਚਪਨ ਤੋਂ ਹੀ ਨਾਮ ਪ੍ਰਾਪਤੀ ਦੀ ਅਕਾਂਖਿਆ ਸੀ । ਇਕ ਸਟੇਜ ਤੇ ਆ ਕੇ ਇਹ ਅਕਾਂਖਿਆ ਐਨੀ ਪ੍ਰਬਲ ਹੋਈ ਕਿ ਛੇਤੀ ਪ੍ਰਾਪਤੀ ਹੋਵੇ । ਇਹ ਛੇਤੀ ਪ੍ਰਾਪਤੀ ਦੀ ਖਿਚ, ਮੈਨੂੰ ਖਿਚ ਕੇ ਦੇਹਧਾਰੀ ਗੁਰੂਆਂ ਪਾਸ ਲੈ ਗਈ । ਦਾਸ ਨੇ ਇਕ ਨਹੀਂ ਕਈ ਦੇਹਧਾਰੀ ਗੁਰੂ ਬਣਾਏ ਪਰ ਨਾਮ ਪ੍ਰਾਪਤੀ ਨ ਹੋ ਸਕੀ, ਤੇ ਨਾ ਹੀ ਉਹ ਦੇ ਸਕਣ ਦੀ ਸਮਰਥਾ ਰਖਦੇ ਸਨ । ਇਕ ਅਧੀ ਥਾਂ ਰਿਧੀਆਂ ਸਿਧੀਆਂ ਦੀ ਪੇਸ਼ਕਸ਼ ਹੋਈ ਪਰ ਇਹ ਜਾਣ ਕਰ ਕਿ ਸਭ ਮੋਹਿ ਹੈ । ਯਥਾ :—

ਰਿਧਿ ਸਿਧਿ ਸਭ ਮੋਹ ਹੈ ਨਾਮੁ ਨ ਵਸੈ ਮਨਿ ਆਇ ॥"

ਇਸ ਪਾਸੇ ਰੁਚੀ ਨ ਮੰਨੀ। ਅਖੀਰ ਇਕ ਜਿੰਦਗੀ ਵਿਚ ਵਡੀ ਭਾਰੀ ਘਟਨਾ ਸ੍ਰੀ ਹਜ਼ੂਰ ਸਾਹਿਬ ਵਰਤੀ ਤੇ ਨਾਮ ਦੀ ਕਣੀ ਹਿਰਦੇ ਵਿਚ ਵਸ ਗਈ। ਇਹ ਉਸ ਸਿਰਜਨ ਹਾਰ, ਪਾਲਣ ਹਾਰ, ਬਖਸਨ ਹਾਰ ਤੇ ਦਾਤਾਰ ਦੀ ਮਿਹਰ ਦਾ ਸਦਕਾ ਹੈ। ਉਪਰੋਕਤ ਆਪਣੇ ਬਾਰੇ ਸਤਰਾਂ ਲਿਖੀਆਂ ਹਨ ਕਿ ਨਾਮ ਦੀ ਅਕਾਂਖਿਆ ਰਖਣ ਵਾਲੇ ਜਗਿਆਸੂ ਸਾਵਧਾਨ ਰਹਿਣ। ਦਾਸ ਨੂੰ ਪ੍ਰਾਪਤੀ ਗੁਰਬਾਣੀ ਦੁਆਰਾ ਹੀ ਹੋਈ ਹੈ।
(ਟ੍ਰੈਕਟ ਨੰ: ੪: ਗੁਰਬਾਣੀ ਗੁਰੂ ਕਿਵੇਂ ਹੈ ? ਵਿਚੋਂ)

ਸਮਾਧਾਨੁ :— ਪਿਆਰੇ ਪਾਠਕ ਜੀਉ ! ਡਾਕਟਰ ਸਾਹਿਬ ਜੀ ਦੇ ਇਸ ਲੇਖ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਤੇ ਨਾਮ ਇਹ ਦੋ ਵਖਰੀਆਂ ਵਖਰੀਆਂ ਚੀਜ਼ਾਂ ਹਨ। ਡਾਕਟਰ ਸਾਹਿਬ ਜਿਸ ਨੂੰ ਗੁਰਬਾਣੀ ਮੰਨਦੇ ਹਨ, ਉਸੇ ਬਾਣੀ ਵਿਚ ਇਹ ਸਪਸ਼ਟ ਹੁੰਦਾ ਹੈ ਕਿ ਨਾਮ ਦੀ ਪ੍ਰਾਪਤੀ ਦੇਹਧਾਰੀ ਗੁਰੂ ਤੋਂ ਬਿਨਾ ਹੋ ਹੀ ਨਹੀਂ ਸਕਦੀ। ਫਿਰ ਡਾਕਟਰ ਸਾਹਿਬ ਜੀ ਇਹ ਕਿਵੇਂ ਲਿਖ ਰਹੇ ਹਨ ਕਿ ਸਾਨੂੰ ਨਾਮ ਦੀ ਪ੍ਰਾਪਤੀ ਗੁਰਬਾਣੀ ਤੋਂ ਹੋਈ ਹੈ। ਜਿਵੇਂ ਕਿ :—

(੧) ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥ ੩ ॥ ੮ ॥
ਸਿਰੀ ਰਾਗ ਮਹਲਾ ੧ ॥ ਪੰਨਾ ਪ੮ ॥

(੨) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥ ੩ ॥ ੮ ॥ ੨ ॥
ਸੋਰਠਿ ਮਹਲਾ ੧ ॥ ਪੰਨਾ ੬੩੫ ॥

(੩) ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲ ਲਾਇ ॥
ਬਿਨ ਗੁਰ ਸੇਵੇ ਸੁਖ ਨ ਹੋਵੀ, ਪੂਰੇ ਭਾਗਿ ਗੁਰੁ ਪਾਵਣਿਆ ॥
੩ ॥ ੮ ॥ ੯ ॥ ੧੦ ॥ ਮਾਝ ਮਹਲਾ ੩ ॥ ਪੰਨਾ ੧੧੫ ॥

(੪) ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨ ਨਾਵੈ ਸਭ ਭਰਮਿ ਭੁਲਾਣੀ ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ, ਬਿਨ ਸਤਿਗੁਰ ਕੋਇ ਨ ਪਾਵਣਿਆ ॥

੧॥੮॥੧੧॥੧੨॥ ਮਾਝ ਮਹਲਾ ੩॥ ਪੰਨਾ ੧੧੬॥

(੫) ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥

੨॥੪॥੩॥੬੭॥ ਸਿਰੀ ਰਾਗ ਮਹਲਾ ੪॥ ਪੰਨਾ ੪੦ ॥

ਹੁਣ ਇਸ ਦਾ ਨਿਰਣਾ ਆਪ ਹੀ ਕਰੋ ਕਿ ਇਕ ਪਾਸੇ ਡਾਕਟਰ ਕਰਤਾਰ ਸਿੰਘ ਜੀ ਦਾ ਇਹ ਜਾਤੀ ਤਜਰਬਾ ਹੈ ਕਿ ਸਾਨੂੰ ਨਾਮ ਦੀ ਪ੍ਰਾਪਤੀ ਗੁਰਬਾਣੀ ਤੋਂ ਹੋਈ ਹੈ ਤੇ ਦੂਜੇ ਪਾਸੇ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਹੁਣ ਇਨ੍ਹਾਂ ਦੂਹਾਂ ਵਿਚੋਂ ਸੱਚਾ ਕੌਣ ? ਡਾਕਟਰ ਸਾਹਿਬ ਜੀ ਕਿ ਗੁਰੂ ਸਾਹਿਬ ?

ਨੋਟ—ਸ੍ਰੀ ਮਾਨ ਜੀ ! ਜਦ ਤਕ ਸੰਸਾਰ ਦ ਸਾਰੇ ਪਦਾਰਥਾਂ ਦਾ ਰਸ ਮਾਨੁੱਖ ਮਾਣਦਾ ਹੈ ਤਦ ਤਕ ਮਾਨੁੱਖ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਹੀ ਨਹੀਂ ਸਕਦਾ, ਜੇਕਰ ਹੋ ਸਕਦਾ ਹੁੰਦਾ ਤਾਂ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇੰਜ ਨਾ ਕਥਨ ਕਰਦੇ। ਜਿਵੇਂ ਕਿ :-

ਰਸੁ ਸੁਇਨਾ, ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ, ਰਸੁ ਸੇਜਾ ਮੰਦਰ, ਰਸੁ ਮੀਠਾ, ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੧॥੪॥੪॥

ਸਿਰੀ ਰਾਗ ਮਹਲਾ ੧ ॥ ਪੰਨਾ ੧੫॥

ਭਾਵ ਅਰਥ—ਸੋਨਾਂ ਚਾਂਦੀ (ਇਕੱਠਾ ਕਰਨ) ਦਾ ਚਸਕਾ, ਇਸਤ੍ਰੀ (ਭਾਵ ਕਾਮ) ਦਾ ਚਸਕਾ. ਸੁਗੰਧੀਆਂ ਦੀ ਲਗਨ. ਘੋੜਿਆਂ ਦੀ ਸਵਾਰੀ) ਦਾ ਸ਼ੌਕ, (ਨਰਮ ਨਰਮ) ਸੇਜਾ ਤੇ (ਸੋਹਣੇ) ਮਹਲ ਮਾੜੀਆਂ ਦੀ ਲਾਲਸਾ (ਸੁਆਦਲੇ) ਮਿਠੇਪਦਾਰਥ ਤੇ ਮਾਸ (ਖਾਣ) ਦਾ ਚਸਕਾ—

ਜੇ ਮਨੁਖ ਸਰੀਰ ਨੂੰ ਇਤਨੇ ਚਸਕੇ ਲੱਗੇ ਹੋਏ ਹੋਣ, ਤਾਂ ਪਰਮਾਤਮਾ ਦੇ ਨਾਮ ਦਾ ਟਿਕਾਣਾ ਕਿਸ ਹਿਰਦੇ ਵਿਚ ਹੋ ਸਕਦਾ ਹੈ ?

ਜਿਸ ਮਨੁਖ ਦੇ ਮਨ ਵਿਚ ਦੁਨੀਆਂ ਦੇ ਚਸਕਿਆਂ ਤੇ ਵਿਕਾਰਾਂ ਦਾ ਜ਼ੋਰ ਹੋਵੇ ਉਹ ਪਰਮਾਤਮਾ ਦੇ ਨਾਮ ਵਿਚ ਨਹੀਂ ਜੁੜ ਸਕਦਾ। ਚਸਕੇ—ਵਿਕਾਰ ਤੇ ਭਗਤੀ ਇਕੋ ਹਿਰਦੇ ਵਿਚ ਇਕਠੇ ਨਹੀਂ ਹੋ ਸਕਦੇ। ਅਜਿਹਾ ਮਨੁੱਖ ਭਾਵੇਂ ਕਿਤਨਾਂ ਹੀ ਮਹਾ ਗਿਆਨੀ ਮੰਨਿਆ-ਪਰਮੰਨਿਆ ਤੇ ਧਨੀ ਹੋਵੇ, ਉਸ ਦਾ ਜੀਵਨ ਖੇਹ ਖੁਆਰੀ ਵਿਚ ਹੀ ਗੁਜ਼ਰਦਾ ਹੈ। ਦਾਸ ਨੂੰ ਡਾਕਟਰ ਸਾਹਿਬ ਜੀ ਦੇ ਖਾਸ ਮਿਤ੍ਰ ਪਾਸੋਂ ਪਤਾ ਲਗਿਆ ਹੈ ਕਿ ਡਾਕਟਰ ਸਾਹਿਬ ਜੀ ਮਾਸ ਖਾਣ ਦੇ ਵਡੇ ਸ਼ੌਕੀਨ ਹਨ। ਕੀ ਇਹ ਸਚ ਹੈ ?

ਜਾ ਕਉ ਰਸੁ ਹਰਿ ਰਸੁ ਹੈ ਆਇਓ ॥
ਸੋ ਅਨ ਰਸ ਨਾਹੀ ਲਪਟਾਇਓ ॥੨॥੪॥੩੩॥੧੦੨॥

(ਗਉੜੀ ਮਹਲਾ ੫॥ ਪੰਨਾ ੧੯੬)

# ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਕਿਹੜੇ ਗੁਰੂ ਦੇ ਲੜ ਲਗਣ ਲਈ ਹੁਕਮ ਕੀਤਾ ਹੈ ?

ਪ੍ਰਸ਼ਨ :—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਕਿਹੜੇ ਗੁਰੂ ਦੇ ਲੜ ਲਗਣ ਲਈ ਹੁਕਮ ਕੀਤਾ ਹੈ ?

ਉੱਤਰ :—ਜਦ ਅਸੀਂ ਗੁਰੂ ਬਾਣੀ ਦਵਾਰਾ ਵਿਚਾਰ ਕਰਦੇ ਹਾਂ ਤਾਂ ਕ੍ਰਿਆਮਾਨ ਚੇਤਨ ਸਰੂਪ ਦੇਹਧਾਰੀ ਗੁਰੂ (ਗੁਰੂ ਅੰਗਦ ਦੇਵ ਜੀ ਦੇ) ਲੜ

ਲਾਇਆ ਸੀ, ਕਿਸੇ ਅਕ੍ਰਿਆਮਾਨ ਪਦਾਰਥ ਦੇ ਲੜ ਨਹੀ। ਪਰ :—ਇਸ ਸੰਬੰਧ ਵਿਚ ਡਾਕਟਰ ਕਰਤਾਰ ਸਿੰਘ ਜੀ ਨੇ ਆਪਣੇ ਟ੍ਰੈਕਟ ਨੰ: ੪ (ਗੁਰ-ਬਾਣੀ ਗੁਰੂ ਕਿਵੇਂ ਹੈ ?) ਦੇ ਪੰਨੇ ੧੦ ਤੋਂ ੧੪ ਤਕ ਇਹ ਲਿਖਿਆ ਹੈ ਕਿ ਸਿੱਖਾਂ ਨੂੰ ਗੁਰੂ ਸਾਹਿਬਾਂ ਨੇ ਗੁਰੂਬਾਣੀ ਦੇ ਲੜ ਲਗਣ ਲਈ ਹੁਕਮ ਕੀਤਾ ਹੈ, ਕਿਸੇ ਦੇਹਧਾਰੀ ਗੁਰੂ ਦੇ ਲੜ ਨਹੀਂ। ਜਿਵੇਂ ਕਿ :—

"ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਕਿਸ ਦੇ ਲੜ ਲਾਇਆ ਹੈ ? ਆਓ ! ਉਨ੍ਹਾਂ ਤੋਂ ਹੀ ਪੁਛੀਏ। ਹਜ਼ੂਰ ਇਸ ਪਰਥਾਏ ਇਹ ਸਿਧਾਂਤ ਦਰਸਾਂਦੇ ਹਨ—

ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥"

(ਸਿਰੀ ਰਾਗ ਮ: ੧ ਪੰਨਾ ੫੫)

ਭਾਵ ਅਰਥ :—ਸਬਦ ਦੁਵਾਰਾ ਹੀ ਹਰੀ ਨੂੰ ਪਾਇਆ ਜਾਂਦਾ ਹੈ ਤੇ ਹਰੀ ਨਾਮ ਵਿਚ ਪਿਆਰ ਲਗ ਪੈਂਦਾ ਹੈ।

"ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥"

(ਸਿਰੀ ਰਾਗ ਮ: ੧ ਪੰਨਾ ੫੯)

ਭਾਵ ਅਰਥ :—ਹੇ ਨਾਨਕ, ਸ਼ਬਦ ਨੂੰ ਵੀਚਾਰਿਆਂ, ਗੁਣਾਂ ਦੇ ਭੰਡਾਰ ਪ੍ਰਭੂ ਨੂੰ ਪਾ ਲਈ ਦਾ ਹੈ।

"ਬਿਨੁ ਗੁਰ ਸਬਦ ਨ ਛੂਟਸਿ ਕੋਇ ॥"

(ਬਿਲਾਵਲ ਮ: ੧ ਪੰਨਾ ੮੩੯)

ਭਾਵ ਅਰਥ :—ਬਿਨਾ ਗੁਰੂ ਸ਼ਬਦ ਦੇ ਕੋਈ ਵੀ ਮਾਇਆ ਤੋਂ ਛੁਟਕਾਰਾ ਨਹੀਂ ਪਾ ਸਕਦਾ। ਇਹ ਨਿਰਣਾ ਗੁਰਮਤਿ ਦੇ ਰਹੀ ਹੈ।

"ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥"

(ਸਿਧ ਗੋਸਟਿ ਮ: ੧ ਪੰਨਾ ੯੪੪)

ਭਾਵ ਅਰਥ—ਗੁਰੂ ਸ਼ਬਦ ਦੁਵਾਰਾ ਭਾਵ-ਸਾਗਰ ਨੂੰ ਤਰਿਆ ਜਾਂਦਾ ਹੈ ਤੇ ਸਰਬ ਥਾ ਉਸ ਨੋ ਜਾਣੇ ।

ਕਿਸੀ ਹੋਰ ਪਰਵਾਰ ਦੀ ਵੀਚਾਰ ਬਾਰੇ ਹਜ਼ੂਰ ਫੁਰਮਾਉਂਦੇ ਹਨ—

"ਸਭ ਸੈ ਊਪਰਿ ਗੁਰਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ ਸਗਲੀ ਛਾਰੁ ॥"

(ਰਾਮਕਲੀ ਮ: ੧ ਪੰਨਾ ੯੦੪)

ਭਾਵ ਅਰਥ—ਸਾਰੀਆਂ ਵੀਚਾਰਾਂ ਤੋਂ ਉਤੇ ਗੁਰ ਸਬਦ ਦੀ ਵੀਚਾਰ ਹੈ । ਨਾ ਕੋਈ ਹੋਰ ਵੀਚਾਰ, ਮੈਂ ਕਥਨ ਕਰਦਾ ਹਾਂ. ਤੇ ਨਾ ਹੀ ਝਗੜਾ ਕਰਦਾ ਹਾਂ, ਕਿਉਂਕਿ ਉਹ ਸਾਰੀਆਂ ਵੀਚਾਰਾਂ ਸੁਆਹ ਹਨ ।

"ਬਾਬਾ ਹੋਰ ਮਤਿ ਹੋਰ ਹੋਰ ।
ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥"

(ਸਿਰੀ ਰਾਗ ਮ: ੧ ਪੰਨਾ ੧੧)

ਭਾਵ ਅਰਥ—"ਹੇ ਬਾਬਾ ! ਹੋਰ ਮਤਾਂ ਹੋਰ ਪਾਸੇ ਲੈ ਜਾਣ ਵਾਲੀਆਂ ਹਨ । ਜੇ ਇਨ੍ਹਾਂ ਮਤਾਂ ਨੂੰ ਕਮਾਈਐ ਤਾਂ ਪਲੇ ਕੂੜ ਪੈਂਦਾ ਹੈ । ਕਿਉਂ ? ਉਤਰ ਵਿਚ ਫੁਰਮਾਉਂਦੇ ਹਨ ਕਿ ਉਨ੍ਹਾਂ ਮਤਾਂ ਦਾ ਆਧਾਰ ਕੂੜ ਹੈ ਤਾਂ ਤੇ ਪੱਲੇ ਕੂੜ ਹੀ ਪੈਣਾ ਹੋਇਆ ।"

ਸ੍ਰੀ ਹਜ਼ੂਰ ਨੇ ਇਸ ਬਾਣੀ ਪਰਥਾਇ ਇੰਵ ਦਰਸਾਇਆ ਹੈ—

"ਸਤਿਗੁਰ ਬਚਨਿ ਮੇਰੋ ਮਨੁ ਮਾਨਿਆ
ਹਰਿ ਪਾਏ ਪ੍ਰਾਨ ਅਧਾਰਾ ॥"

(ਸਾਰੰਗ ਮ: ੧ ਪੰਨਾ ੧੧੯੮)

ਸ੍ਰੀ ਹਜ਼ੂਰ ਉਤਮ ਪੁਰਸ਼ ਦਵਾਰਾ, ਸਾਡੀ ਸਮਝ ਗੋਚਰਾ ਕਰਨ ਲਈ ਫੁਰਮਾਉਂਦੇ ਹਨ—

"ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥
ਇਨ ਬਿਧਿ ਹਰਿ ਮਿਲੀਐ ਵਰ ਕਾਮਣਿ ਧਨ ਸੋਹਾਗੁ ਪਿਆਰੀ ॥"
(ਸਾਰੰਗ ਮ: ੧ ਪੰਨਾ ੧੧੯੮)

ਭਾਵ ਅਰਥ—ਸਤਿਗੁਰ ਬਚਨ ਦਵਾਰਾ ਮੇਰਾ ਮਨ ਮੰਨਿਆ ਤੇ ਪ੍ਰਾਣਾਂ ਦਾ ਅਧਾਰ ਹਰੀ ਪਾਇਆ ਹੈ ਤਾਂ ਤੇ ਇਸ ਬਿਧੀ ਦਵਾਰਾ ਹਰੀ ਨੂੰ ਮਿਲੋ, ਹੇ ਵਰ ਕਾਮਣਿ ! ਤੇਰਾ ਸੁਹਾਗ ਧੰਨਤਾ ਯੋਗ ਹੋ ਜਾਊ ਤੇ ਤੂੰ ਹਰੀ ਮਾਲਕ ਦੀ ਪਿਆਰੀ ਹੋ ਜਾਏਂਗੀ । ਇਹ ਉਤਲਾ ਉਪਦੇਸ਼ ਹਜ਼ੂਰ ਨੇ ਸਾਨੂੰ ਸਮਝਾਨ ਲਈ ਆਪਨੇ ਉਤੇ ਲਿਆ ਕੇ ਦਰਸਾਇਆ ਹੈ । ਸ੍ਰੀ ਹਜ਼ੂਰ ਤਾਂ ਆਪ ਰਬੀ ਜੋਤਿ ਸਨ । ਪਰ ਇਹ ਸ੍ਰੀ ਹਜ਼ੂਰ ਦੀ ਕਮਾਲ ਦੀ ਗਰੀਬੀ ਤੇ ਹਉ ਅਤੀਤਗੀ ਪ੍ਰਗਟ ਕਰ ਰਹੀ ਹੈ ।

"ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਵੀਚਾਰਿ ॥"
(ਦਖਣੀ ਓਅੰਕਾਰ ਮ: ੧ ਪੰਨਾ ੯੩੭)

ਭਾਵ ਅਰਥ—ਜਿਸ ਨੇ ਵੀ ਹਰੀ ਨੂੰ ਪਾਇਆ ਹੈ, ਉਸ ਨੇ ਇਸ ਸੁੰਦਰ ਬਾਣੀ ਦਵਾਰਾ ਪਾਇਆ ਹੈ । ਇਸ ਗੁਰ ਸ਼ਬਦ ਦੀ (ਬਾਣੀ ਦੀ) ਵੀਚਾਰ ਦਵਾਰਾ ਪਾਇਆ ਹੈ । ਪਦ "ਵੀਚਾਰਿ" ਦੇ ਰਾਰੇ ਨੂੰ ਸਿਆਰੀ ਹੋਣ ਕਰਕੇ, ਅਰਥ ਵੀਚਾਰ ਦਵਾਰਾ ਹੋ ਜਾਂਦੇ ਹਨ ।

"ਇਕੁ ਸੁਖੁ ਮਾਨਿਆ ਸਹਿਜ ਮਿਲਾਇਆ ॥
ਨਿਰਮਲ ਬਾਣੀ ਭਰਮੁ ਚੁਕਾਇਆ ॥
(ਗਉੜੀ ਮ: ੧ ਪੰਨਾ ੨੨੧)

ਭਾਵ ਅਰਥ—ਇਸ ਤੁਕ ਵਿਚ ਵੀ ਸ੍ਰੀ ਗੁਰੂ ਜੀ ਆਪਣੇ ਦਵਾਰਾ ਉਪਦੇਸ਼ ਕਰਦੇ ਹਨ । ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਉਤਮ ਪੁਰਖ ਦਵਾਰਾ ਉਪਦੇਸ਼ ਕਰ ਰਹੇ ਹਨ ।

ਨਿਰਮਲ ਬਾਣੀ ਨੇ ਭਰਮ ਦੂਰ ਕਰ ਦਿਤਾ ਹੈ (ਭਰਮ ਦੂਰ ਹੋ ਜਾਣ ਤੇ ਅਸਾਂ) ਇਕ ਸੁਖ ਮਾਣਿਆ ਹੈ । (ਉਹ ਸੁਖ ਇਹ ਹੈ ਜੋ ਆਪੇ ਨੂੰ) ਸਹਜ

(ਗਿਆਨੰ) ਵਿਚ ਮਿਲਾ ਰਖਿਆ ਹੈ।

"ਗੁਰ ਕੀ ਕਾਰ ਕਮਾਇ ਲਾਹਾ ਘਰ ਆਣਿਆ ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥"
(ਸੂਹੀ:ਮ: ੧ ਪੰਨਾ ੭੫੨)

ਭਾਵ ਅਰਥ—ਇਸ ਪਰਮਾਣ ਵਿਚ ਵੀ ਸ੍ਰੀ ਹਜ਼ੂਰ ਆਪਣੇ ਦਵਾਰਾ ਉਪਦੇਸ਼ ਕਰਦੇ ਹਨ। ਅਰਥਾਤ ਉਤਮ ਪੁਰਖ ਦਵਾਰਾ ਉਪਦੇਸ਼ ਕਰ ਰਹੇ ਹਨ। ਗੁਰੂ ਦੀ ਦਸੀ ਹੋਈ ਕਾਰ ਦੀ ਕਮਾਈ ਕਰ ਕੇ (ਅਸਾਂ) ਘਰ ਵਿਚ ਲਾਹਾ ਖਟ ਕੇ ਆਣਿਆ ਹੈ ਤੇ ਗੁਰਬਾਣੀ ਨਾਲ ਨਿਰਲੇਪ ਬ੍ਰਹਮ ਨੂੰ ਪਛਾਣਿਆ ਹੈ।

ਹੁਣ ਵੀਚਾਰ ਗੋਚਰੀ ਗਲ ਇਹ ਹੈ ਕਿ ਜਦ ਐਸੀ ਸਪਸ਼ਟਤਾ ਨਾਲ ਸ੍ਰੀ ਹਜ਼ੂਰ ਫ਼ਰਮਾ ਰਹੇ ਹਨ ਕਿ ਗੁਰਬਾਣੀ ਨਾਲ ਹੀ ਬ੍ਰਹਮ ਨੂੰ ਪਛਾਣਿਆ ਜਾਂਦਾ ਹੈ, ਕਿਸੇ ਹੋਰ ਤਰੀਕੇ ਨਾਲ ਨਹੀਂ ਤਾਂ ਫਿਰ ਕਿਉਂ ਨਾ ਇਸ ਉਪਦੇਸ਼ ਨੂੰ ਮੰਨ ਕਰਿ ਗੁਰਬਾਣੀ ਦਾ ਲੜ ਫੜੀਏ ? ਕਿਉਂ ਕਿਸੇ ਦੇਹਧਾਰੀ ਦੇ ਪਿਛੇ ਲਗੀਏ ? ਦੇਹਧਾਰੀ ਗੁਰੂ ਦੀ ਲੋੜ ਕਿਸ ਲਈ ਰਹਿ ਗਈ ? (ਟ੍ਰੈਕਟ ਨੰ: ੪ 'ਗੁਰਬਾਣੀ ਗੁਰੂ ਕਵੇ ਹੈ ? ਵਿਚੋਂ')

ਸਮਾਧਾਨ—ਪਿਆਰੇ ਪਾਠਕ ਜੀਓ ! ਡਾਕਟਰ ਕਰਤਾਰ ਸਿੰਘ ਜੀ ਇਸ ਲੇਖ ਵਿਚ ਇਹ ਸਪਸ਼ਟ ਕਰ ਰਹੇ ਹਨ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਸੇ ਦੇਹਧਾਰੀ ਗੁਰੂ ਦੇ ਲੜ ਨਹੀਂ ਲਾਇਆ ਬਲਕਿ ਗੁਰਬਾਣੀ ਦੇ ਲੜ ਲਗਣ ਲਈ ਆਦੇਸ਼ ਕੀਤਾ ਹੈ।

ਦਾਸ—ਕੀ ਡਾਕਟਰ ਸਾਹਿਬ ਜੀ ਪਾਸੋਂ ਇਹ ਪੁਛ ਸਕਦਾ ਹੈ ਕਿ ਸਿੱਖਾਂ ਨੂੰ ਭਾਈ ਲਹਿਣੇ (ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ) ਦੇ ਲੜ ਲਗਣ ਲਈ ਹੁਕਮ ਨਹੀਂ ਸੀ ਕੀਤਾ ? ਕੀ ਦੂਜੀ ਪਾਤਸ਼ਾਹੀ ਸਾਹਿਬ ਸ੍ਰੀ ਗੁਰ ਅੰਗਦ ਦੇਵ ਜੀ ਮਹਾਰਾਜ ਦੇਹਧਾਰੀ ਨਹੀਂ ਸਨ ? ਜੇ ਕਰ ਇਥੇ ਡਾਕਟਰ ਸਾਹਿਬ ਜੀ ਇਹ ਕਹਿਣ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਦੇਹਧਾਰੀ ਭਾਈ ਲਹਿਣੇ ਦੇ (ਦੂਜੀ ਪਾਤਸ਼ਾਹੀ

ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ) ਦੇ ਲੜ ਲਗਣ ਲਈ ਹੁਕਮ ਨਹੀਂ ਸੀ ਕੀਤਾ। ਜੇ ਕਰ ਇਹ ਸੱਚ ਹੈ ਤਾਂ ਫਿਰ ਸ੍ਰੀ ਮਾਨ ਜੀ ! ਆਪ ਖਾਲਸੇ ਪੰਥ ਦੇ ਦਸ ਗੁਰੂ ਕਿਵੇਂ ਸਿਧ ਕਰੋਗੇ। ਜੇ ਕਰ ਕਹਿਆ ਜਾਏ ਕਿ ਦੂਜੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਦੀ ਮਹਾਰਾਜ ਦੇ ਲੜ ਲਗਣ ਲਈ ਹੁਕਮ ਕੀਤਾ ਸੀ। ਤਾਂ ਫਿਰ ਆਪ ਜੀ ਨੇ ਇਹ ਉਪ੍ਰੋਕਤ ਦੇਹਧਾਰੀ ਗੁਰੂ ਦੇ ਵਿਰੁਧ ਲੇਖ ਕਿਉ ਲਿਖਿਆ ? ਇਸ ਦਾ ਆਪ ਜੀ ਪਾਸ ਕੀ ਉਤਰ ਹੈ ?

ਡਾਕਟਰ ਸਾਹਿਬ ਜੀ ! ਇਥੇ ਹੀ ਬਸ ਨਹੀਂ ਜਦ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਵਿਚਾਰ ਪੂਰਵਕ ਪੜ੍ਹਦੇ ਹਾਂ ਤਾਂ ਉਸ ਵੇਲੇ ਗੁਰਵਾਣੀ ਸਾਨੂੰ ਇਹ ਵੀ ਫ਼ੁਰਮਾਉਂਦੀ ਹੈ ਕਿ ਦੇਹਧਾਰੀ ਗੁਰੂ ਦੇ ਲੜ ਲਗੇ ਬਿਨਾ ਨਾਮ-ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਜਿਵੇਂ ਕਿ :—

(੧) ਬਿਨੁ ਸਤਿਗੁਰ ਨਾਉ ਨਾ ਪਾਈਐ, ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਇਣਾ ਜਿਉ ਸੁੰਞੈ ਘਰਿ ਕਾਉ ॥੩॥੮॥੮॥
ਸਿਰੀ ਰਾਗ ਮਹਲਾ ੧॥ ਪੰਨਾ ਪ੮॥

(੨) ਤਨੁ ਬਿਨਸੈ ਧਨੁ ਕਾਕੋ ਕਹੀਐ ॥ ਬਿਨੁ ਗੁਰ ਰਾਮ ਨਾਮ ਕਤ ਲਹੀਐ ॥
ਰਾਮ ਨਾਮ ਧਨੁ ਸੰਗਿ ਸਖਾਈ ॥ ਅਹਿ ਨਿਸਿ ਨਿਰਮਲ ਹਰਿ ਲਿਵ ਲਾਈ ॥
੧॥੮॥੯॥ ਆਸਾ ਮਹਲਾ ੧॥ ਪੰਨਾ ੪੧੬॥

(੩) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥੮॥੨॥
ਸੋਰਠਿ ਮਹਲਾ ੧॥ ਪੰਨਾ ੬੩੫॥

(੪) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖ ਪਾਇ ॥੭੦॥ (ਸਿਧ ਗੋਸਟਿ) ਰਾਮਕਲੀ ਮਹਲਾ ੧॥ ਪੰਨਾ ੯੪੬॥

(੫) ਗੁਰਬਿਨੁ ਮੋਖ ਮੁਕਤਿ ਕਿਉ ਪਾਇਐ ॥ ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥
ਗੁਰਮਤਿ ਲੇਹੁ ਤਰਹੁ ਭਵਦੁਤਰੁ ਮੁਕਤਿ ਭਏ ਸੁਖ ਪਾਇਆ॥
੯॥੧੫॥੩॥੨੦॥ ਮਾਰੂ ਸੋਲਹਾ ਮਹਲਾ ੧॥ ਪੰਨਾ ੧੦੪੧)

ਸ੍ਰੀ ਮਾਨ ਡਾਕਟਰ ਸਾਹਿਬ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਉਪ੍ਰੋਕਤ ਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਨਾਮ ਰੂਪੀ ਸ਼ਬਦ (ਬਾਣੀ) ਗੁਰੂ ਤੋਂ ਬਿਨਾਂ ਪ੍ਰਾਪਤ ਹੀ ਨਹੀਂ ਹੋ ਸਕਦੀ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ਼ਬਦ (ਬਾਣੀ) ਦੇ ਲੜ ਲਗਣ ਲਈ ਸਾਨੂੰ ਕਿਵੇਂ ਹੁਕਮ ਕੀਤਾ ? ਤੇ ਦੇਹ ਧਾਰੀ ਗੁਰੂ ਦੇ ਲੜ ਲਗਣ ਲਈ ਨਹੀ ?

ਸ੍ਰੀ ਮਾਨ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਥੇ ਤੀਕ ਕਥਨ ਕਰ ਦਿੱਤਾ ਹੈ ਕਿ ਦੇਹਧਾਰੀ 'ਗੁਰੂ' ਤੋਂ ਬਿਨਾ ਪਰਮਾਤਮਾ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਵੇਖੋ :—

(੧) ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥
ਮਨਮੁਖ ਦੂਜੈ ਪਚਿ ਮੁਏ ਨ ਬੂਝਹਿ ਵੀਚਾਰਾ ॥੭॥
ਪਉੜੀ ੭॥ ਮਾਝ ਕੀ ਵਾਰ ਮਹਲਾ ੧ ॥ ਪੰਨਾ ੧੪੧॥

(੨) ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥੬॥
ਪਉੜੀ ੬॥ ਆਸਾ ਕੀ ਵਾਰ ਮਹਲਾ ੧। ਪੰਨਾ ੪੬੬॥

(੩) ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥
ਵਿਣੁ ਗੁਰ ਪੂਰੇ ਤਤੁ ਨ ਪਾਈਐ, ਸਚ ਸੂਚੇ ਸਚੁ ਰਾਹਾ ਹੇ ॥੪॥੧੬॥੬॥੧੨॥
ਮਾਰੂ ਸੋਲਹਾ ਮਹਲਾ ੧॥ ਪੰਨਾ ੧੦੩੨॥

(੪) ਵਾਚਹਿ ਪੁਸਤਕ ਵੇਦ ਪੁਰਾਨਾਂ ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ।
੧੧॥੧੫॥੫॥੨੨॥ ਮਾਰੂ ਸੋਲਹਾ ਮਹਲਾ ੧॥ ਪੰਨਾ ੧੦੪੩॥

(੫) ਕਰਹਿ ਬਿਭੂਤਿ ਲਗਾਵਹਿ ਭਸਮੈ ॥ ਅੰਤਰਿ ਕਰੋਧੁ ਚੰਡਾਲੁ ਸੁ ਹਉਮੈ ॥
ਪਾਖੰਡ ਕੀਨੇ ਜੋਗੁ ਨ ਪਾਈਐ, ਬਿਨੁ ਸਤਿਗੁਰ ਅਲਖੁ ਨ ਪਾਇਆ ॥
੧੨॥੧੫॥੫॥੨੨॥ ਮਾਰੂ ਸੋਲਹਾ ਮਹਲਾ ੧॥ ਪੰਨਾ ੧੦੪੩॥

# ਸਤਿਗੁਰ ਦੇ ਮਿਲਣ ਕਰ ਕੇ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ।

(੧) ਸਤਿਗੁਰ ਜੇਵਡੁ ਦਾਤਾ ਕੋ ਨਹੀ, ਸਭਿ ਸੁਣਿਅਹੁ ਲੋਕ ਸਬਾਇਆ ॥
ਸਤਿਗੁਰ ਮਿਲਿਐ 'ਸਚੁ' ਪਾਇਆ, ਜਿਨੀ ਵਿਚਹੁ ਆਪੁ ਗਵਾਇਆ ॥
ਪਉੜੀ ੪॥ ਆਸਾ ਕੀ ਵਾਰ ਮਹਲਾ ੧॥ ਪੰਨਾ ੪੬੫॥

(੨) ਸਤਿਗੁਰਿ ਮਿਲਿਐ 'ਸਚ' ਪਾਇਆ. ਜਿਨ ਕੈ ਹਿਰਦੈ ਸਚੁ ਵਸਾਇਆ ॥
ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮੁ ਗਵਾਇਆ ॥
ਪਉੜੀ ੯॥ ਆਸਾ ਕੀ ਵਾਰ ਮਹਲਾ ੧॥ ਪੰਨਾ ੪੬੭॥

(੩) ਆਪੇ ਵਰਖੈ ਅੰਮ੍ਰਿਤ ਧਾਰਾ ॥ ਰਤਨ ਜਵੇਹਰ ਲਾਲ ਅਪਾਰਾ ॥
ਸਤਿਗੁਰੂ ਮਿਲੈ ਤਾ 'ਪੂਰਾ' ਪਾਈਐ, ਪ੍ਰੇਮ ਪਦਾਰਥ ਪਾਇਦਾ ॥੭॥੧੬॥
੪॥੧੬॥ ਮਾਰੂ ਸੋਲਹਾ ਮਹਲਾ ੧॥ ਪੰਨਾ ੧੦੩੬॥

(੪) ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥
ਸਤਿਗੁਰਿ ਮਿਲਿਐ 'ਨਿਰੰਜਨੁ' ਪਾਇਆ, ਬਹੁਰਿ ਨ ਭਵਜਲਿ ਫੇਰਾ ॥
੩॥੫॥੪॥ ਮਲਾਰ ਮਹਲਾ ੧॥ ਪੰਨਾ ੧੨੫੫ ॥

(੫) ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥
ਸਤਿਗੁਰਿ ਮਿਲੇ 'ਨਿਰੰਜਨੁ' ਪਾਇਆ, ਤੇਰੈ ਨਾਮਿ ਹੈ ਨਿਵਾਸਾ ॥
੧॥੪॥੪॥ ਪ੍ਰਭਾਤੀ ਮਹਲਾ ੧॥ ਪੰਨਾ ੧੩੨੯॥

———

ਸ੍ਰੀ ਮਾਨ ਜੀ ! ਸ੍ਰੀ ਗੁਰੂ ਨਾਨਕ ਦਵ ਜੀ ਦੀ ਬਾਣੀ ਦੇ ਇਨ੍ਹਾਂ ਗੁਰਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਗੁਰੂ' ਤੇ ਪਰਮਾਤਮਾ ਇਹ ਦੋ ਵਖਰੀਆਂ ਵਖਰੀਆਂ ਚੀਜਾਂ ਹਨ। ਫਿਰ ਆਪ ਇਹ ਕਿਵੇਂ ਆਖ ਦੇ ਹੋ ਕਿ ਗੁਰੂ ਤੇ ਪਾਰਬ੍ਰਹਮ ਇਕੋ ਹੀ ਹਨ ?। ਸ੍ਰੀ ਮਾਨ ਜੀ ! ਇਥੇ ਹੀ ਬਸ ਨਹੀ 'ਗੁਰੂ' ਤੇ 'ਗੁਰੂ ਦਾ ਸਬਦ ਵੀ ਜੁਦਾ ਜੁਦਾ ਪਦਾਰਥ ਹਨ। ਵੇਖੋ :—

(੧) ਤਿਸੁ ਕਉ ਵਾਹੁ ਵਾਹੁ ਜਿ ਸਬਦ, ਸੁਣਾਵੈ ॥
ਤਿਸੁ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥ ੬॥੮॥੧੨॥

ਗਉੜੀ ਮਹਲਾ ੧॥ ਪੰਨਾ ੨੨੬।

(੨) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾ ਸਤਿਗੁਰਿ ਸਬਦੁ ਸੁਣਾਇਆ ॥੪॥

ਪਉੜ ੪॥ ਆਸਾ ਕੀ ਵਾਰ ਮਹਲਾ ੧॥ ਪੰਨਾ ੪੬੫॥

(੩) ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟ ਆਖਿ ਸੁਣਾਇਆ ॥੬॥

ਪਉੜੀ ੬॥ ਆਸਾ ਕੀ ਵਾਰ ਮਹਲਾ ੧॥ ਪੰਨਾ ੪੬੬॥

(੪) ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥੧੬॥੩॥੧੫॥

ਮਾਰੂ ਸੋਲਹਾ ਮਹਲਾ ੧॥ ਪੰਨਾ ੧੦੩੬॥

(੫) ਤੂ ਅਭੁਲੁ ਭੂਲੋ ਕਦੇ ਨਾਹੀ ॥ ਗੁਰ ਸਬਦਿ ਸੁਣਾਏ ਮਤਿ ਅਗਾਹੀ ॥
ਤ ਮੋਟਉ ਠਾਕੁਰੁ ਸਬਦੁ ਮਾਹਿ ॥ ਮਨੁ ਨਾਨਕ ਮਾਨਿਆ ਸਚੁ ਸਲਾਹਿ ॥

੮॥੨॥ ਬਸੰਤ ਮਹਲਾ ੧॥ ਪੰਨਾ ॥੧੧੮੭।

ਡਾਕਟਰ ਸਾਹਿਬ ਜੀ ! ਆਪ ਜੀ ਦਾ ਇਹ ਭਰਮ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਸਬਦ ਦੇ ਲੜ ਲਗਣ ਲਈ ਉਪਦੇਸ਼ ਕੀਤਾ ਹੈ ਤੇ ਦੇਹਧਾਰੀ ਗੁਰੂ ਦੇ ਨਹੀ। ਜੇ ਕਰ ਇੰਝ ਨਹੀਂ ਤਾਂ ਫਿਰ ਗੁਰੂ ਸਾਹਿਬਾਂ

ਨੇ ਸ਼ਬਦ ਦੇ ਸੁਨਾਣ ਵਾਲੇ (ਗੁਰੂ) ਦੀ ਉਪਮਾ ਕਿਉ ਕੀਤੀ ਤੇ ਸ਼ਬਦ ਦੀ ਕਿਉ ਨਹੀਂ ? ਜਿਵੇਂ ਕਿ :—

"ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥'

ਜਿਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਘਰ ਵਿਚ ਸ਼ਬਦ ਤੋਂ ਸ਼ਬਦ ਦੇ ਸੁਨਾਣ ਵਾਲੇ (ਮਹਾ ਪੁਰਖ) ਦੀ ਮਹਾਨਤਾ ਅਦਕ ਹੈ। ਇਸ ਕਰ ਕੇ ਗੁਰੂ ਦੀ ਸਰਣੀ ਲਗਣਾ ਗੁਰਮਤਿ ਦੇ ਸਿਧਾਂਤ ਅਨੁਸਾਰ ਹੀ ਹੈ। ਜਿਵੇਂ ਕਿ :—

(੧) ਗੁਰ ਸਰਣਿ ਨ ਆਈਐ, ਬ੍ਰਹਮੁ ਨ ਪਾਈਐ ॥
ਭਰਮਿ ਭੁਲਾਈਐ ਜਨਮਿ ਮਰਿ ਆਈਐ ॥੬॥੯॥੪॥

ਰਾਮ ਕਲੀ ਮਹਲਾ ੧।' ਪੰਨਾ ੯੦੪॥

(੨) ਦੂਖ ਮਹਿ ਜਨਮੈ ਦੂਖ ਮਹਿ ਮਰਣਾ ॥ ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥
ਦੂਖੀ ਉਪਜੈ ਦੂਖੀ ਬਿਨਸੈ, ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥
੧੨॥੧੬॥੬॥੧੨॥ ਮਾਰੂ ਸੋਲਹਾ ਮਹਲਾ ੧॥ ਪੰਨਾ ੧੦੩੩॥

(੩) ਛੋਡਹੁ ਕਾਮ ਕਰੋਧ ਬੁਰਿਆਈ ॥ ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ, ਇਉ ਤਰੀਐ ਭਵਜਲੁ ਭਾਈ ਹੇ ॥
੮॥੧੬॥੬॥ ਮਾਰੂ ਸੋਹਲਾ ਮਹਲ ੧॥ ਪੰਨਾ ੧੦੨੬॥

(੪) ਗੁਰ ਸਰਣਾਈ ਛੁਟੀਐ, ਮਨਮੁਖ ਖੋਟੀ ਰਾਸਿ ॥
ਅਸਟ ਧਾਤੁ ਪਾਤਿਸ਼ਾਹ ਕੀ ਘੜੀਐ ਸਬਦਿ ਵਿਗਾਸਿ ॥੪॥੯॥੧੩॥

ਸਿਰੀ ਰਾਗ ਮਹਲਾ ੧॥ ਪੰਨਾ ੬੧॥

ਡਾਕਟਰ ਕਰਤਾਰ ਸਿੰਘ ਜੀ ਮਹਾਰਾਜ; ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਨ੍ਹਾਂ ਉਪ੍ਰੋਕਤ ਗੁਰਪ੍ਰਮਾਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਸ਼ਬਦ (ਬਾਣੀ) ਦੀ ਸਰਣ ਲਗਣ ਲਈ ਨਹੀ ਬਲਕਿ ਦੇਹਧਾਰੀ ਗੁਰੂ ਜੋ ਪਰਮਾਤਮਾ ਤੋਂ ਭਿੰਨ ਹੈ. ਉਸ ਦੀ ਸਰਣ ਲਗਣ ਲਈ ਆਦੇਸ਼ ਕੀਤਾ ਹੈ। ਨ ਕਿ ਬ੍ਰਹਮ ਤੇ ਸ਼ਬਦ ਦੀ ਸਰਣੀ ਪੈਣ ਲਈ ਹੁਕਮ ਹੈ।

# ਕੀ ਡਾਕਟਰ ਦੀ ਤਰ੍ਹਾਂ ਸਿੱਖਾਂ ਨੂੰ ਦੇਹਧਾਰੀ ਗੁਰੂ ਦੀ ਲੋੜ ਹੈ ?

ਪਿਆਰੇ ਪਾਠਕ ਜੀਓ ! ਜਿਸ ਤਰ੍ਹਾਂ ਡਾਕਟਰ ਤੋਂ ਬਿਨ੍ਹਾਂ ਸਰੀਰ ਦੇ ਰੋਗ ਦੂਰ ਨਹੀਂ ਕੀਤੇ ਜਾ ਸਕਦੇ ਭਾਵੇਂ ਮਨੁੱਖ ਪਾਸ ਹਰ ਤਰ੍ਹਾਂ ਦੀਆਂ ਦਵਾਈਆਂ ਹੋਣ। ਬਿਲਕੁਲ ਇਸੀ ਤਰ੍ਹਾਂ ਭਾਵੇ ਅਜਕਲ ਸਿੱਖਾਂ ਪਾਸ ਗੁਰੂ ਸਾਹਿਬਾਂ ਦੀ ਬਾਣੀ ਭੀ ਹੈ, ਫਿਰ ਭੀ ਮਾਨਸਕ ਰੋਗ ਦੇਹਧਾਰੀ ਗੁਰੂ ਤੋਂ ਬਿਨਾਂ ਦੂਰ ਨਹੀਂ ਹੋ ਸਕਦੇ। ਤਾਂਤੇ ਹਰ ਇਕ ਸਿੱਖ ਨੂੰ ਦੇਹਧਾਰੀ ਗੁਰੂ ਧਾਰਣਾ ਅਤੀ ਜ਼ਰੂਰੀ ਹੈ। ਪਰ :—ਡਾਕਟਰ ਕਰਤਾਰ ਸਿੰਘ ਜੀ ਆਪਣੇ ਟ੍ਰੈਕਟ ਨੰ: ੪ ਦੇ ਪੰਨੇ ੨੩ ਤੇ ਦੇਹਧਾਰੀ ਗੁਰੂ ਧਾਰਣ ਦੇ ਸਿਧਾਂਤ ਨੂੰ ਖੰਡਨ ਕਰਦਿਆਂ ਹੋਇਆਂ ਲਿਖਦੇ ਹਨ। ਜਿਵੇਂ ਕਿ :—

ਦੇਹਧਾਰੀ ਗੁਰੂ ਮੰਨਣ ਵਾਲਿਆਂ ਮਨੁੱਖਾਂ ਵਲੋਂ :—

"ਕੁਝ ਚਿਰ ਚੁਪ ਰਹਿਣ ਮਗਰੋਂ ਫਿਰ ਬੋਲੇ—"ਡਾਕਟਰ ਜੀ ! ਤੁਹਾਡਾ ਤਾਂ ਕਿੱਤਾ (ਕਸਬ) ਡਾਕਟਰੀ ਕਰਨਾ ਹੈ। ਤੁਸੀਂ ਜਾਣਦੇ ਹੀ ਹੋ ਕਿ ਜਦ ਤਾਂਈ ਬੀਮਾਰ ਨੂੰ ਮੌਕੇ ਤੇ ਆ ਕੇ ਡਾਕਟਰ ਵੇਖੇ ਨਾ ਤੇ ਦਵਾਈ ਦਾ ਨੁਸਖਾ ਤਜ਼ਵੀਜ਼ ਨ ਕਰੇ ਤਦ ਤਾਂਈ ਬੀਮਾਰ ਨੂੰ ਸ਼ਫਾ (ਸੇਹਤ) ਨਹੀਂ ਹੋ ਸਕਦੀ। ਭਾਵੇਂ ਬੀਮਾਰ ਪਾਸ ਸਾਰੀਆਂ ਦੁਵਾਈਆਂ ਮੌਜੂਦ ਹੋਣ। ਬੀਮਾਰ ਨੂੰ ਪਤਾ ਨਹੀਂ ਕਿ ਕੇਹੜੀ ਦਵਾਈ ਮੇਰੀ ਬੀਮਾਰੀ ਨੂੰ ਕਟੇਗੀ।"

ਲੇਖਕ —"ਵੀਰ ਜੀ ! ਤੁਹਾਡੀ ਇਸ ਕਥਨੀ ਵਿਚ ਵਜ਼ਨ ਹੈ। ਮੈਂ ਮੰਨਦਾ ਹਾਂ ਕਿ ਬਿਨਾਂ ਮੌਕੇ ਦੇ ਡਾਕਟਰ ਦੇ ਤੇ ਬਿਨਾ ਬੀਮਾਰੀ ਸਮਝਣ ਦੇ ਬੀਮਾਰ ਦਾ ਰੋਗ ਦੂਰ ਨਹੀਂ ਹੋ ਸਕਦਾ। ਇਹ ਬਿਲਕੁਲ ਠੀਕ ਹੈ।" ਮੇਰੀ ਇਹ ਗਲ ਸੁਣ ਕਰ ਉਹ ਬਹੁਤ ਪ੍ਰਸੰਨ ਮੁਦ੍ਰਾ (Mood) ਵਿਚ ਆ ਗਏ। ਪਰ ਮੈਂ ਆਖਿਆ ਕਿ ਇਹ ਦ੍ਰਿਸ਼ਟਾਂਤ ਇਥੇ ਲਾਗੂ ਨਹੀਂ ਹੁੰਦਾ।

ਜਦ ਸਾਰੀ ਮਨੁਖ ਜ਼ਾਤੀ ਨੂੰ—ਭਾਵੇਂ ਕਿਸੇ ਦੇਸ਼, ਕਿਸੇ ਨਸਲ ਦੀ ਹੋਵੇ- ਇਕੋ ਰੋਗ ਹੋਵੇ ਤੇ ਉਸ ਰੋਗ ਦਾ ਦਾਰੂ ਵੀ ਕੇਵਲ ਇਕੋ ਹੋਵੇ ਤੇ ਦਾਰੂ ਵੀ ਹਰ ਇਕ ਆਪੂੰ ਕਰ ਸਕਦਾ ਹੋਵੇ ਤਾਂ ਫਿਰ ਮੌਕੇ ਦਾ ਡਾਕਟਰ ਸਦਣ ਦੀ ਲੋੜ ਨਹੀਂ ਤੇ ਨਾ ਹੀ ਨੁਸਖਾ ਤਜਵੀਜ ਕਰਨ ਦੀ ਲੋੜ ਹੈ।" ਵੀਰ ਜੀ —"ਇਹ ਕਿਵੇਂ ? ਸਮਝ ਨਹੀਂ ਪਈ। ਖੋਹਲ ਕੇ ਦਸੋ।"

ਲੇਖਕ—"ਵੀਰ ਜੀ ! ਸੰਸਾਰ ਵਿਚ ਜੋ ਵੀ ਦਿਸਦਾ ਹੈ. ਉਹ ਰੋਗੀ ਹੈ। ਜੈਸਾ ਕਿ ਇਹ ਪ੍ਰਮਾਣ ਦਰਸਾ ਰਹਿਆ ਹੈ :—

"ਜੋ ਜੋ ਦੀਸੈ ਸੋ ਸੋ ਰੋਗੀ ॥"

(ਭੈਰਉ ਮ: ੫ ਪੰਨਾ ੧੧੪੦)

ਉਹ ਰੋਗ ਕੇਹੜਾ ਹੈ ? ਉੱਤਰ ਵਿਚ ਫੁਰਮਾਉਂਦੇ ਹਨ—

"ਹਉਮੈ ਰੋਗੁ ਮਾਨੁਖ ਕਉ ਦੀਨਾ ॥"

ਭੈਰਉ ਮ: ੫ ਪੰਨਾ ੧੧੪੦॥

ਉਹ ਰੋਗ ਹਉਮੈ ਦਾ ਹੈ। ਸਾਰੇ ਸੰਸਾਰ ਨੂੰ ਚਿੰਬੜਿਆ ਹੋਇਆ ਹੈ। ਹੁਣ ਦੋ ਚੀਜ਼ਾਂ ਤਾਂ ਪਤਾ ਲਗ ਗਈਆਂ ਕਿ ਸਰਬ ਮਾਨੁਖ ਜਾਤੀ ਰੋਗੀ ਹੈ ਤੇ ਰੋਗ ਹਉਮੈ ਦਾ ਹੈ। ਇਸ ਰੋਗ ਨੂੰ ਦੂਰ ਕਰਨ ਲਈ ਦਵਾਈ ਕਿਹੜੀ ਹੈ ? ਗੁਰ ਮਤਿ ਫੁਰਮਾਉਂਦੀ ਹੈ—

"ਸੰਸਾਰੁ ਰੋਗੀ ਨਾਮੁ ਦਾਰੂ, ਮੈਲੁ ਲਾਗੈ ਸਚ ਬਿਨਾ ॥"

(ਧਨਾਸਰੀ ਮ: ੫ ਪੰਨਾ ੬੮੭)

ਭਾਵ ਅਰਥ :—ਕਿ ਸੰਸਾਰ ਰੋਗੀ ਹੈ ਤੇ ਰੋਗ ਹਉਮੈ ਹੈ ਤੇ ਹਉਮੈ ਦੇ ਰੋਗ ਨੂੰ ਦੂਰ ਕਰਨ ਲਈ ਦਾਰੂ ਨਾਮ ਹੈ ਤੇ ਜੇ ਨਾਮ ਨ ਜਪੀਏ ਤਾਂ ਹਉਮੈ ਰੂਪੀ ਮੈਲ ਬੱਦੋ-ਬਦੀ ਚਿੰਬੜ ਜਾਂਦੀ ਹੈ। ਹਉਮੈ ਬਹੁਤ ਵੱਡਾ ਰੋਗ ਹੈ ਪਰ ਇਸ ਦਾ ਦਾਰੂ ਵੀ ਹੈ। ਯਥਾ :—

"ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥"

(ਵਾਰ ਆਸਾ ਮ: ੨ ਪੰਨਾ ੪੬੬)

ਭਾਵ ਅਰਥ :—ਕਿ ਹਉਮੈ ਵਡਾ ਰੋਗ ਹੈ ਪਰ ਦਾਰੂ ਵੀ ਇਸ ਰੋਗ ਦਾ ਹੈ। ਇਹ ਨਾ—ਨਿਵਿਰਤ ਹੋਣ ਵਾਲਾ ਰੋਗ ਨਹੀਂ। ਜਿਸ ਤੇ ਕਿਰਪਾ ਹੋ ਜਾਏ ਤਾਂ ਉਹ ਗੁਰ ਸ਼ਬਦ, ਭਾਵ ਗੁਰਬਾਣੀ ਦੀ ਕਮਾਈ ਕਰਦਾ ਹੈ ਤੇ ਨਾਮ ਦਾਰੂ ਨਾਲ ਰੋਗ ਦੀ ਨਿਵਿਰਤੀ ਕੀਤੀ ਜਾ ਸਕਦੀ ਹੈ।

ਹੁਣ ਵੀਰ ਜੀਓ! ਦਸੋ ਕਿ ਮੌਕੇ ਦੇ ਡਾਕਟਰ ਦੀ ਕੀ ਲੋੜ ਰਹੀ? ਜਦ ਸਾਰੀ ਮਨੁਖ ਜਾਤੀ ਇਕੋ ਰੋਗ ਵਿਚ ਗ੍ਰਸਤ ਹੈ ਤਾਂ ਨਾਮ ਰੂਪੀ ਦਾਰੂ ਵਰਤੇ, ਰੋਗ ਦੂਰ ਹੋ ਵੈਸੀ। ਦੇਹ ਧਾਰੀਆਂ ਦੇ ਮਗਰ ਭੌਣ ਦੀ ਕੀ ਲੋੜ?

(ਟ੍ਰੈਕਟ ਨੰ: ੪ ਪੰਨਾ ੨੩ ਤੋਂ ੨੫ ਤਕ ਵਿਚੋ)

ਸਮਾਧਾਨ :— ਪਿਆਰੇ ਪਾਠਕ ਜੀਉ! ਡਾਕਟਰ ਸਾਹਿਬ ਜੀ ਨੇ ਜਿਸ ਗੁਰ ਪ੍ਰਮਾਣ ਦੀ ਤੁਕ ਦਾ ਆਧਾਰ ਲੈ ਕੇ ਇਹ ਸਿਧ ਕੀਤਾ ਹੈ ਕਿ ਹਰ ਮਨੁੱਖ ਨੂੰ ਡਾਕਟਰ ਦੀ ਤਰ੍ਹਾਂ ਗੁਰੂ ਦੀ ਲੋੜ ਨਹੀਂ। ਪਰ—ਜਦ ਅਸੀਂ ਇਸ ਉਪ੍ਰੋਕਤ ਤੁਕ ਦੇ ਸਾਰੇ ਸ਼ਬਦ ਤੇ ਵਿਚਾਰ ਕਰਦੇ ਹਾਂ ਤਾਂ ਇਹ ਡਾਕਟਰ ਸਾਹਿਬ ਜੀ ਦਾ ਦਾਵਾ ਗਲਤ ਸਾਬਤ ਹੁੰਦਾ ਹੈ ਕਿ ਡਾਕਟਰ ਦੀ ਤਰ੍ਹਾਂ ਗੁਰੂ ਦੀ ਕੋਈ ਲੋੜ ਨਹੀਂ। ਕਿਉਂਕਿ ਇਸੇ ਤੁਕ ਦੇ ਵਿਚ ਹੀ ਗੁਰੂ ਤੋਂ ਬਿਨਾਂ ਰੋਗ ਦੀ ਨਿਵਿਰਤੀ ਹੋ ਹੀ ਨਹੀਂ ਸਕਦੀ ਗੁਰੂ ਸਾਹਿਬਾਂ ਨੇ ਲਿਖਿਆ ਹੈ। ਵੇਖੋ :—

ਹਉਮੈ ਰੋਗ ਮਾਨੁੱਖ ਕਉ ਦੀਨਾ।
ਕਾਮ ਰੋਗਿ ਮੈਗਲੁ ਬਸਿ ਲੀਨਾ॥
ਦ੍ਰਿਸਟਿ ਰੋਗ ਪਚਿ ਮੁਏ ਪਤੰਗਾ॥
ਨਾਦ ਰੋਗ ਖਪਿ ਗਏ ਕੁਰੰਗਾ॥੧॥
ਜੋ ਜੋ ਦੀਸੈ ਸੋ ਸੋ ਰੋਗੀ॥
ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ॥
ਬਾਸਨ ਰੋਗਿ ਭਵਰੁ ਬਿਨਸਾਨੋ॥
ਹੇਤ ਰੋਗ ਕਾ ਸਗਲ ਸੰਸਾਰਾ।

ਤ੍ਰਿਬਿਧਿ ਰੋਗ ਮਹਿ ਬਿਧੰ ਬਿਕਾਰਾ ॥੨॥
ਰੋਗੇ ਮਰਤਾ ਰੋਗੇ ਜਨਮੈ ॥
ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥
ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥

ਪਾਰਬ੍ਰਹਿਮ ਜਿਸੁ ਕੀਨੀ ਦਇਆ ॥
ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧ ਸੰਗੁ ਪਾਇਆ ॥
ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥੭॥੨੦॥

ਭੈਰਉ ਮਹਲਾ ੫ ॥ਪੰਨਾ ੧੧੪੦॥

ਸ੍ਰੀ ਮਾਨ ਜੀ ! ਇਸ ਸ਼ਬਦ ਵਿਚ ਤਿੰਨ ਥਾਂਈ 'ਗੁਰੂ' ਪਦ ਵਰ-ਤਿਆ ਹੋਇਆ ਸਾਨੂੰ ਮਿਲਦਾ ਹੈ। ਪਰ ਇਸ ਦੇ ਵਿਰੁਧ ਇਹ ਕਿਤੇ ਵੀ ਨਹੀਂ ਲਿਖਿਆ ਕਿ ਗੁਰਬਾਣੀ ਤੇ ਨਾਮ ਦੁਆਰਾ ਰੋਗ ਮਿਟ ਸਕਦਾ ਹੈ। ਵੇਖੋ :—

(੧) ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ ॥

... ... ... ...

(੨) ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥੩॥

... ... ... ...

(੩) ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥੪॥

ਇਨਾਂ ਤਿੰਨਾਂ ਤੁਕਾਂ ਦਾ ਭਾਵ ਸਪਸ਼ਟ ਹੈ ਕਿ :—ਇਕ ਸਤਿਗੁਰ ਹੀ ਰੋਗ ਤੋਂ ਰਹਿਤ ਹੈ ਤੇ ਬਿਨਾਂ ਸਤਿਗੁਰੂ ਤੋਂ ਰੋਗ ਦੀ ਨਿਵਿਰਤੀ ਹੋ ਹੀ ਨਹੀਂ ਸਕਦੀ, ਇਹ ਗੁਰੂ ਸਾਹਿਬਾਂ ਦਾ ਅਟਲ ਫੈਸਲਾ ਹੈ ਫਿਰ ਡਾਕਟਰ ਸਾਹਿਬ ਜੀ ਇਹ ਕਿਵੇਂ ਲਿਖ ਰਹੇ ਹਨ ਕਿ ਗੁਰੂ ਤੋਂ ਬਿਨਾਂ ਰੋਗ ਦੀ ਨਿਵਿਰਤੀ ਹੋ ਸਕਦੀ ਹੈ ? ਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਮੇਰਾ ਰੋਗ ਗੁਰੂ ਸਾਹਿਬਾਂ ਨੇ ਹੀ ਦੂਰ ਕੀਤਾ ਹੈ।

ਇਥੇ ਹੀ ਬਸ ਨਹੀਂ ਵੇਖੋ ਡਾਕਟਰ ਸਾਹਿਬ ਜੀ ਨੇ ਇਹ ਭੀ ਲਿਖਿਆ ਹੈ ਕਿ ਹਰ ਮਨੁੱਖ ਨੂੰ ਇਕੋ ਹਉਮੈ ਰੋਗ ਹੀ ਲਗਿਆ ਹੋਇਆ ਹੈ ਤੇ ਇਸ ਤੋਂ ਭਿੰਨ ਹੋਰ ਕੋਈ ਰੋਗ ਨਹੀਂ ਹੈ। ਇਹ ਵੀ ਡਾਕਟਰ ਸਾਹਿਬ ਜੀ ਦਾ ਲਿਖਣਾ ਗਲਤ ਸਾਬਤ ਹੁੰਦਾ ਹੈ। ਵੇਖੋ :—

(੧) ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥
'ਦੁਬਿਧਾ' ਰੋਗੁ ਸੁ ਅਧਿਕ ਵਡੇਰਾ, ਮਾਇਆ ਕਾ ਮੁਹਤਾਜੁ ਭਇਆ ॥
੮॥੯॥੧॥ ਭੈਰਉ ਮਹਲਾ ੧॥ ਪੰਨਾ ੧੧੫੩॥

(੨) ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥
੧੯॥੪੦॥ ਰਾਮ ਕਲੀ ਮਹਲਾ ੩॥ ਪੰਨਾ ੯੧੯॥

(੩) ਵਡੇ ਵਡੇ ਜੋ ਦੀਸਹਿ ਲੋਗ ॥
ਤਿਨ ਕਉ ਬਿਆਪੈ ਚਿੰਤਾ ਰੋਗ ॥੧॥੩॥੪੪॥੧੧੩॥
ਗਉੜੀ ਮਹਲਾ ੫॥ ਪੰਨਾ ੧੮੮॥

(੪) ਪਚੈ ਪਤੰਗੁ, ਮ੍ਰਿਗ, ਭ੍ਰਿੰਗ, ਕੁੰਚਰ, ਮੀਨ, ਇਕ ਇੰਦ੍ਰੀ ਪਕਰਿ ਸਘਾਰੇ ॥
ਪੰਚ ਭੂਤ ਸਬਲ ਹੈ ਦੇਹੀ, ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥੮॥੬॥
ਨਟ ਮਹਲਾ ੪॥ ਪੰਨਾ ੯੮੩॥

(੫) ਮ੍ਰਿਗ, ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ॥੧॥੪॥੧॥
ਆਸਾ ਸ੍ਰੀ ਰਵਿਦਾਸ ਜੀਉ ॥ ਪੰਨਾ ੪੮੬॥

ਸ੍ਰੀ ਮਾਨ ਜੀ ! ਗੁਰਬਾਣੀ ਦੇ ਉਪ੍ਰੋਕਤ ਗੁਰਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਅਨੁਸਾਰ ਇਕੋ-ਇਕ ਹਉਮੈ ਹੀ ਰੋਗ ਮਨੁੱਖ ਨੂੰ ਨਹੀਂ ਲਗਿਆ ਹੋਇਆ ਬਲਕਿ ਅਨੇਕਾ ਹੀ ਰੋਗ ਲਗੇ ਹੋਏ ਹਨ। ਜਿਵੇਂ ਕਿ :—ਕਿਧਰੇ ਮਨੁੱਖ ਨੂੰ 'ਦੁਬਿਧਾ' ਦਾ ਰੋਗ ਲਗਿਆ ਹੋਇਆ ਹੈ ਤੇ

ਕਿਧਰੇ ਤ੍ਰਿਸਨਾ ਦਾ ਰੋਗ ਲਗਿਆ ਹੋਇਆ ਹੈ ਤੇ ਕਿਧਰੇ ਮਨੁੱਖ ਨੂੰ ਚਿੰਤਾ ਰੂਪੀ ਰੋਗ ਚਿੰਬੜਿਆ ਹੋਇਆ ਹੈ ਤੇ ਕਿਧਰੇ ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ (ਹਉਮੈ) ਆਦਿਕ ਰੋਗ ਲਗੇ ਹੋਏ ਹਨ। ਫਿਰ ਕੇਵਲ ਡਾਕਟਰ ਕਰਤਾਰ ਸਿੰਘ ਜੀ ਦਾ ਇਹ ਕਥਨ ਕਿਵੇਂ ਸੱਚਾ ਮੰਨ ਲਿਆ ਜਾਏ ਕਿ ਮਨੁੱਖ ਨੂੰ ਇਕੋ ਇਕ ਹਉਮੈ ਰੋਗ ਹੀ ਚਿੰਬੜਿਆ ਹੋਇਆ ਹੈ ਤੇ ਹੋਰ ਕੋਈ ਰੋਗ ਨਹੀਂ ?

ਇਥੇ ਹੀ ਬਸ ਨਹੀਂ ਵੇਖੋ :—ਇਕ ਪਾਸੇ ਡਾਕਟਰ ਸਾਹਿਬ ਜੀ ਦਾ ਦਰਸਾਇਆ ਹੋਇਆ ਗੁਰੂ-ਸ਼ਬਦ "ਹਉਮੈ ਰੋਗਿ ਮਾਨੁਖ ਕਉ ਦੀਨਾ ॥" ਵਾਲਾ ਸਾਡੇ ਸਾਮ੍ਹਣੇ ਹੈ ਤੇ ਦੂਜੇ ਪਾਸੇ ਉਨ੍ਹਾਂ ਹੀ ਗੁਰੂ ਸਾਹਿਬਾਂ ਦਾ ਇਹ ਭੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੋਇਆ ਮਿਲਦਾ ਹੈ। ਜਿਵੇਂ ਕਿ :—

ਬਿਨੁ ਜਲ ਪ੍ਰਾਨ ਤਜੇ ਹੈ ਮੀਨਾ, ਜਿਨਿ ਜਲ ਸਿਉ ਹੇਤੁ ਬਢਾਇਓ ॥
ਕਮਲ ਹੇਤਿ ਬਿਨਸਿਓ ਹੈ ਭਵਰਾ, ਉਨਿ ਮਾਰਗੁ ਨਿਕਸਿ ਨ ਪਾਇਓ॥੧॥
ਅਬ ਮਨ ਏਕਸ ਸਿਉ ਮੋਹੁ ਕੀਨਾ ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥੧॥ ਰਹਾਉ ॥
ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰਵਸਿ ਭਇਓ ਬਿਚਾਰਾ ॥
ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ ॥੨॥
ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ, ਮਾਇਆ ਕਉ ਲਪਟਾਨਾ ॥
ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥੩॥
ਬਿਨੁ ਗੋਬਿੰਦ ਅਵਰ ਸੰਗਿ ਨੇਹਾ, ਓਹੁ ਜਾਣਹੁ ਸਦਾ ਦੁਹੇਲਾ ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥੪॥੨॥

ਧਨਾਸਰੀ ਮਹਲਾ ੫॥ ਪੰਨਾ ੬੭੦॥

ਗੁਰਬਾਣੀ ਦੇ ਇਸ ਸ਼ਬਦ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਮਨੁੱਖ ਨੂੰ ਕੇਵਲ ਹਉਮੈ ਰੋਗ ਹੀ ਨਹੀਂ ਚਿੰਬੜਿਆ ਹੋਇਆ ਬਲਕਿ ਲੋਭ ਰੂਪੀ ਰੋਗ ਭੀ ਹੈ। ਫਿਰ ਡਾਕਟਰ ਸਾਹਿਬ ਜੀ ਇਹ ਕਿਵੇਂ ਫੈਸਲਾ ਕਰ ਕੇ ਪੰਥ

**ਨੂੰ ਦੱਸ ਰਹੇ ਹਨ ਕਿ ਮਨੁੱਖ ਨੂੰ ਕੇਵਲ ਇਕੋ ਇਕ ਹਉਮੈ ਰੋਗ ਹੀ ਹੈ ਤੇ ਹੋਰ ਕੋਈ ਰੋਗ ਨਹੀਂ। ਸ੍ਰੀ ਮਾਨ ਜੀ ! ਵੇਖੋ, ਮਨੁੱਖ ਨੂੰ ਬਹੁਤ ਸਾਰੇ ਰੋਗ ਚਿੰਬੜੇ ਹੋਏ ਹਨ। ਜਿਵੇਂ ਕਿ :—**

(੧) ਰੋਗ ਸੋਗ 'ਸਭਿ' ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥੩॥੪॥੩॥
ਗਉੜੀ ਮਹਲਾ ੫॥ ਪੰਨਾ ੨੪੯॥

(੨) ਸਰਬ ਰੋਗ ਕਾ ਅਉਖਦੁ ਨਾਮੁ ॥ ਕਲਿਆਣ ਰੂਪ ਮੰਗਲ ਗੁਣ ਗਾਮ ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥ ਨਾਨਕ ਤਿਸੁ ਮਿਲੈ ਜਿਸੁ
ਲਿਖਿਆ ਧੁਰਿ ਕਰਮਿ ॥ ੫॥੮॥੯॥ ਗਉੜੀ ਮਹਲਾ ੫॥ ਪੰਨਾ ੨੭੪॥

(੩) ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ 'ਸਗਲਾ' ਰੋਗੁ ਬਿਦਾਰੂ ॥
ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥੪॥੬॥੫੬॥
ਸੋਰਠਿ ਮਹਲਾ ੫ ॥ਪੰਨਾ ੬੨੨॥

(੪) ਦੇਹੀ ਧੋਇ ਨ ਉਤਰੈ ਮੈਲੁ ॥ ਹਉਮੈ ਬਿਆਪੈ ਦੁਬਿਧਾ ਫੈਲੁ ॥
ਹਰਿ ਹਰਿ ਅਉਖਧੁ ਜੋ ਜਨਿ ਖਾਇ ॥ ਤਾ ਕਾ ਰੋਗੁ 'ਸਗਲ' ਮਿਟਿ ਜਾਇ ॥
੩॥੪॥ ਰਾਮਕਲੀ ਮਹਲਾ ੫ ॥ਪੰਨਾ ੮੯੩॥

(੫) ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥
ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ 'ਸਭਿ' ਰੋਗ ਗਵਾਇਆ ਰਾਮ ॥
ਗੁਰਮੁਖਿ ਜਪਿ 'ਸਭਿ' ਰੋਗ ਗਵਾਇਆ, ਅਰੋਗਤ ਭਏ ਸਰੀਰਾ ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥
੩॥੪॥੪॥ ਵਡਹੰਸ ਛੰਤ ਮਹਲਾ ੪ ॥ਪੰਨਾ ੫੭੪॥

**ਗੁਰੂ ਸਾਹਿਬਾਂ ਨੇ ਇਨ੍ਹਾਂ ਉਪ੍ਰੋਕਤ ਪੰਜੇ ਗੁਰ ਪ੍ਰਮਾਣਾ ਵਿਚ 'ਸਭਿ' ਸਰਬ ਤੇ ਸਗਲ ਆਦਿਕ ਸ਼ਬਦ ਵਰਤ ਕੇ ਇਹ ਸਪਸ਼ਟ ਕਰ ਦਿੱਤਾ ਹੈ ਕਿ ਮਾਨੁੱਖ ਨੂੰ ਇਕੋ ਇਕ ਹਉਮੈ ਰੋਗ ਹੀ ਨਹੀਂ ਹੈ ਬਲਕਿ ਅਨੇਕਾਂ ਹੀ**

**ਰੋਗ ਚਿੰਬੜੇ ਹੋਏ ਹਨ। ਪਰ ਇਹ ਸੱਚ ਹੈ ਕਿ ਸਾਰੇ ਰੋਗਾਂ ਦੀ ਦਵਾਈ ਇਕੋ ਇਕ ਹਰੀ ਦਾ ਨਾਮ ਹੀ ਹੈ। ਜਿਵੇਂ ਕਿ :—**

(੧) ਮੇਰਾ ਬੈਦੁ ਗੁਰੂ ਗੋਵਿੰਦਾ ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ, ਕਾਟੈ ਜਮ ਕੀ ਫੰਧਾ ॥੧॥ਰਹਾਉ॥੨॥
੬॥੩੪॥ ਸੋਰਠਿ ਮਹਲਾ ੫ ॥ਪੰਨਾ ੬੧੮॥

(੨) ਜਨ ਕੀ ਪੈਜ ਸਵਾਰੀ ਆਪ ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ, ਉਤਰਿ ਗਇਓ ਸਭੁ ਤਾਪ ॥੧॥ਰਹਾਉ॥
੨॥੧੫॥੨੪॥ ਗੂਜਰੀ ਮਹਲਾ ੫ ॥ਪੰਨਾ ੫੦੦॥

(੩) ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥
ਹਰਿ ਅਉਖਧੁ ਜਾ ਕਉ ਗੁਰਿ ਦੀਆ, ਤਾ ਕੇ ਨਿਰਮਲ ਚੀਤਾ ॥
੧॥ ਰਹਾਉ ॥੩॥੧੨॥੧੩੩॥ ਗਉੜੀ ਮਹਲਾ ੫॥ ਪੰਨਾ ੨੦੮॥

(੪) ਅਹੰ ਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥
ਹਰਿ ਨਾਮੁ ਅਉਖਧੁ ਗੁਰਿ ਨਾਮ ਦੀਨੋ, ਕਰਣ ਕਾਰਣ ਜੋਗੁ ॥੧॥੫॥੪॥
੩੦॥ ਗੂਜਰੀ ਮਹਲਾ ੫॥ ਪੰਨਾ ੫੦੨॥

(੫) ਅਉਖਧ ਨਾਮੁ ਨਿਰਮਲ ਜਲੁ ਅੰਮ੍ਰਿਤੁ, ਪਾਈਐ ਗੁਰੂ ਦੁਆਰੀ ॥੪॥
ਕਹੁ ਨਾਨਕ ਜਿਸ ਮਸਤਕਿ ਲਿਖਿਆ, ਤਿਸ ਗੁਰ ਮਿਲਿ ਰੋਗ ਬਿਦਾਰੀ ॥
੫॥੧੭॥੨੮॥ ਸੋਰਠਿ ਮਹਲਾ ੫॥ ਪੰਨਾ ੬੧੯॥

**ਪ੍ਰਸ਼ਨ :—ਕੀ 'ਹਰਿਨਾਮ' ਰੂਪੀ ਦਵਾਈ ਗੁਰੂ ਤੋਂ ਬਿਨਾਂ ਵੀ ਪ੍ਰਾਪਤ ਹੋ ਸਕਦੀ ਹੈ ਕਿ ਨਹੀਂ ?**

**ਉੱਤਰ :—ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ, ਇਹ ਗੁਰੂ ਸਾਹਿਬਾਂ ਦਾ ਅਟਲ ਫੈਸਲਾ ਹੈ। ਜਿਵੇਂ ਕਿ :—**

(੧) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨ ਨਾਮੈ ਭਰਮੁ ਨ ਜਾਈ ॥
ਸਤਿਗੁਰ ਸੇਵੇ ਤਾ ਸੁਖੁ ਪਾਏ ਭਾਈ, ਆਵਣੁ ਜਾਣੁ ਰਹਾਈ ॥੩॥੮॥੨॥
ਸੋਰਠਿ ਮਹਲਾ ੧॥ ਪੰਨਾ ੬੩੫॥

(੨) ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ, ਪੂਰੈ ਭਾਗਿ ਗੁਰੁ ਪਾਵਣਿਆ ॥੩॥੮॥੯॥੧੦॥
ਮਾਝ ਮਹਲਾ ੩॥ ਪੰਨਾ ੧੧੫॥

(੩) ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥
੧॥੮॥੧੧॥੧੨॥ ਮਾਝ ਮਹਲਾ ੩॥ ਪੰਨਾ ੧੧੬॥

(੪) ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥੨॥
੪॥੩॥੬੭॥ ਸਿਰੀ ਰਾਗ ਮਹਲਾ ੪॥ ਪੰਨਾ ੪੦॥

(੫) ਗੁਰਮੁਖਿ ਪ੍ਰਿਹਲਾਦਿ ਜਪਿ ਹਰਿ ਗਤਿ ਪਾਈ ॥
ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥
ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥
ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥
ਪਉੜੀ ॥੧੩॥ ਵਡਹੰਸ ਕੀ ਵਾਰ ਮਹਲਾ ੪॥ ਪੰਨਾ ੫੯੧॥

**ਸ੍ਰੀ ਮਾਨ ਡਾਕਟਰ ਸਾਹਿਬ ਜੀ ! ਗੁਰਬਾਣੀ ਦੇ ਉਪ੍ਰੋਕਤ ਪੰਜੇ ਗੁਰ ਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਤੋਂ ਬਿਨਾਂ ਨਾਮ ਰੂਪੀ ਦਵਾਈ ਪ੍ਰਾਪਤ ਹੀ ਨਹੀਂ ਹੋ ਸਕਦੀ। ਫਿਰ ਆਪ ਹਉਮੈ ਰੋਗ ਨੂੰ ਕਿਵੇਂ ਦੂਰ ਕਰੋਗੇ ?**

**ਸ੍ਰੀ ਮਾਨ ਜੀ ! ਗੁਰਬਾਣੀ ਦਾ ਇਹ ਅਟਲ ਫੈਸਲਾ ਹੈ ਕਿ ਗੁਰੂ ਤੋਂ ਬਿਨਾਂ ਹਉਮੈ ਰੋਗ ਦੂਰ ਹੋ ਹੀ ਨਹੀਂ ਸਕਦਾ। ਜਿਵੇਂ ਕਿ :—ਗੁਰੂ ਸਾਹਿਬ ਜੀ ਫੁਰਮਾਉਂਦੇ ਹਨ :—**

(੧) ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦ ਪਤੀਆਇ ॥੯॥੧੦॥੧੧॥

ਸਿਰੀ ਰਾਗ ਮਹਲਾ ੧॥ ਪੰਨਾ ੬੦॥

(੨) ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ ॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ, ਬਿਨੁ ਗੁਰ ਗਰਬੁ ਨ ਜਾਈ ।੨॥

੮॥੩॥ ਗੂਜਰੀ ਮਹਲਾ ੧॥ ਪੰਨਾ ੫੦੪॥

(੩) ਬਿਨੁ ਗੁਰ ਰੋਗੁ ਨ ਤੁਟਈ, ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥੧॥੪॥੨੩॥੫੭॥

ਸ੍ਰੀ ਰਾਗ ਮਹਲਾ ੩॥ ਪੰਨਾ ੩੬॥

(੪) ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨ ਪਾਵੈ ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥

੩॥੪॥੭॥੨੦॥ ਭੈਰਉ ਮਹਲਾ ੫॥ ਪੰਨਾ ੧੧੪੦॥

(੫) ਚਾਰੇ ਜੁਗ ਮੈ ਸੋਧਿਆ, ਵਿਣੁ ਸੰਗਤਿ ਅਹੰਕਾਰੁ ਨ ਭਗੈ ॥
ਹਉਮੈ ਮੂਲਿ ਨ ਛੁਟਈ, ਵਿਣੁ ਸਾਧੂ ਸਤ ਸੰਗੈ ॥੧੧॥

ਪਉੜੀ ੧੧॥ (ਮਾਰੂ ਵਾਰ ਮਹਲਾ ੫ ਡਖਣੇ ਮ: ੫॥ ਪੰਨਾ ੧੦੯੮)

**ਸ਼੍ਰੀ ਮਾਨ ਡਾਕਟਰ ਸਾਹਿਬ ਜੀ ! ਇਥੇ ਹੀ ਬਸ ਨਹੀਂ ਬਲਕਿ ਗੁਰ-ਬਾਣੀ ਸਾਨੂੰ ਇਹ ਵੀ ਦਰਸਾ ਰਹੀ ਹੈ ਕਿ ਗੁਰੂ ਦੀ ਜਦ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਸ ਵੇਲੇ ਹੀ ਹਉਮੈ ਰੋਗ ਦੀ ਨਿਵਿਰਤੀ ਹੁੰਦੀ ਹੈ । ਵੇਖੋ : —**

(੧) ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥
ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥

ਮਾਝ ਮਹਲਾ ੩॥ ਪੰਨਾ ੧੧੪॥

(੨) ਹਮ ਮੂਰਖ ਮੂਰਖ ਮਨ ਮਾਹਿ ॥ ਹਉਮੈ ਵਿਚਿ ਸਭ ਕਾਰ ਕਮਾਹਿ ॥
ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥੨॥੪॥੯॥

ਧਨਾਸਰੀ ਮਹਲਾ ੩॥ ਪੰਨਾ ੬੬੬॥

(੩) ਗੁਰ ਪਰਸਾਦੀ ਹਉਮੈ ਛੁਟੈ, ਜੀਵਨ ਮੁਕਤੁ ਸੋ ਹੋਇ ॥
ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥੨॥
ਰਾਮਕਲੀ ਕੀ ਵਾਰ ਮਹਲਾ ੩॥ ਪਉੜੀ ੪॥ ਮ:੩॥ ਪੰਨਾ ੯੪੯॥

(੪) ਪਉਣ ਪਾਣੀ ਕੀ ਇਹ ਦੇਹ ਸਰੀਰਾ ॥ ਹਉਮੈ ਰੋਗੁ ਕਠਿਨ ਤਨਿ ਪੀਰਾ ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ ॥
ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥੩॥੪॥੨॥

ਬਸੰਤ ਮਹਲਾ ੩॥ ਪੰਨਾ ੧੧੭੨॥

(੫) ਆਪੇ ਬਖਸੇ ਦੇਇ ਪਿਆਰੁ ॥ ਹਉਮੈ ਰੋਗੁ ਵਡਾ ਸੰਸਾਰਿ ॥
ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥
੮॥੧॥੩॥ ਮਲਾਰ ਮਹਲਾ ੩॥ ਪੰਨਾ ੧੨੭੮॥

**ਸ੍ਰੀ ਮਾਨ ਡਾਕਟਰ ਸਾਹਿਬ ਜੀ ! ਗੁਰਬਾਣੀ ਦੇ ਇਨ੍ਹਾਂ ਪੰਜੇ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਰਿਹਾ ਹੈ ਕਿ ਗੁਰੂ ਸਾਹਿਬ ਜਦ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਵੇਲੇ ਹਉਮੈ ਰੋਗ ਦੂਰ ਹੋ ਜਾਂਦਾ ਹੈ । ਪਰ ਹੇਠ ਲਿਖਤ ਗੁਰਪ੍ਰਮਾਣਾ ਵਿਚ ਗੁਰੂ ਸਾਹਿਬਾਂ ਨੇ ਇਹ ਵੀ ਸ਼ਰਤ ਨਹੀਂ ਰਖੀ ਕਿ ਗੁਰੂ ਜਦ ਕਿਰਪਾ ਕਰੇ ਤਾਂ ਹੀ ਮਾਨੁੱਖ ਦਾ ਹਉਮੈ ਰੋਗ ਦੂਰ ਹੋ ਸਕਦਾ ਹੈ ਤੇ ਉਂਜ ਨਹੀਂ । ਬਲਕਿ ਗੁਰੂ ਦੇ ਮਿਲਣ ਨਾਲ ਹੀ ਹਉਮੈ ਰੋਗ ਦੂਰ ਹੋਣਾ ਗੁਰਬਾਣੀ ਨੇ ਸਵੀਕਾਰ ਕੀਤਾ ਹੈ । ਜਿਵੇਂ :—**

(੧) ਹਉਮੈ ਮਨ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥
ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ ॥੨॥
ਗੂਜਰੀ ਕੀ ਵਾਰ ਮਹਲਾ ੩॥ ਪਉੜੀ ੩॥ ਮ: ੩॥ ਪੰਨਾ ੫੧੦॥

(੨) ਨਾਨਕ ਸਤਿਗੁਰਿ ਮਿਲਿਐ ਹਉਮੈ ਗਈ, ਤਾ ਸਚੁ ਵਸਿਆ ਮਨਿ ਆਇ ॥
ਸਚ ਕਮਾਵੈ, ਸਚਿ ਰਹੈ, ਸਚੇ ਸੇਵਿ ਸਮਾਇ ॥੪॥੯॥

ਵਡਹੰਸ ਮਹਲਾ ੩॥ ਪੰਨਾ ੫੬੦॥

(੩) ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ, ਸਤਿਗੁਰ ਸਾਧੂ ਸਜਨਾ ॥੧॥
ਗਉੜੀ ਕੀ ਵਾਰ ਮਹਲਾ ੪॥ ਪਉੜੀ ੩॥ ਸਲੋਕ ਮ: ੪॥ ਪੰਨਾ ੩੦੧॥

(੪) ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥
ਨਾਨਕ ਰੋਗ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥
ਕਾਨੜੇ ਕੀ ਵਾਰ ਮਹਲਾ ੪॥ ਪਉੜੀ ੧੨॥ ਸਲੋਕ ਮ: ੪॥ ਪੰਨਾ ੧੩੧੭।

(੫) ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥

ਸਲੋਕ ਵਾਰਾਂ ਤੇ ਵਧੀਕ ਮਹਲਾ ੪॥ ਪੰਨਾ ੧੪੨੪॥

**ਡਾਕਟਰ ਕਰਤਾਰ ਸਿੰਘ ਜੀ ਦੇ ਸਨਮੁਖ ਦਾਸ ਵਲੋਂ :—**

**ਪ੍ਰਸ਼ਨ :—(੧) ਕੀ ਡਾਕਟਰ ਦੀ ਤਰ੍ਹਾਂ ਗੁਰੂ ਦੀ ਲੋੜ ਹੈ ਕਿ ਨਹੀਂ ?**

**(੨) ਕੀ ਮਾਨੁੱਖ ਨੂੰ ਇਕੋ ਇਕ ਹਉਮੈ ਰੋਗ ਹੀ ਚਿੰਬੜਿਆ ਹੋਇਆ ਹੈ, ਹੋਰ ਰੋਗ ਨਹੀਂ ?**

**(੩) ਕੀ ਨਾਮ ਰੂਪੀ ਦਵਾਈ ਗੁਰੂ ਤੋਂ ਬਿਨਾਂ ਵੀ ਪ੍ਰਾਪਤ ਹੋ ਸਕਦੀ ਹੈ ਕਿ ਨਹੀਂ ?**

**(੪) ਕੀ ਹੁਣ ਹਉਮੈ ਰੋਗ ਦੂਰ ਕਰਨ ਲਈ ਦੇਹਧਾਰੀ ਗੁਰੂ ਦੀ ਲੋੜ ਹੈ ਕਿ ਨਹੀਂ ?**

---

# ਕੀ ਵਿਚੋਲਾ ਭੀ ਗੁਰੂ ਹੋ ਸਕਦਾ ਹੈ ?

ਪ੍ਰਸ਼ਨ :—ਕੀ ਗੁਰੂ ਘਰ ਵਿਚ ਵਿਚੋਲੇ ਨੂੰ ਭੀ 'ਗੁਰੂ' ਮੰਨਿਆ ਜਾ ਸਕਦਾ ਹੈ ਕਿ ਨਹੀਂ ?

ਉੱਤਰ :—ਗੁਰਬਾਣੀ ਵਿਚੋਲੇ ਨੂੰ ਗੁਰੂ ਮੰਨਦੀ ਹੈ। ਪਰ ਅਜ ਕਲ ਦੇ ਕੁਝ ਸਿੱਖਾਂ ਦਾ ਵਿਚਾਰ ਇਸ ਤੋਂ ਭਿੰਨ ਹੈ। ਜਿਵੇਂ ਕਿ :—

"ਗੁਰੂ ਪਦ ਨਿਰਣਯ' ਨਾਮਕ ਗ੍ਰੰਥ ਜਿਸ ਨੂੰ ਖਾਲਸਾ ਸਮਾਚਾਰ ਹਾਲ ਬਜਾਰ ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਕੀਤਾ ਗਿਆ ਹੈ। ਜਿਸ ਦੀ ਦੂਜੀ ਐਡੀਸ਼ਨ ਸ਼ੁਰੂ ਫਰਵਰੀ ਸੰਨ ੧੯੩੫ ਵਿਚ ਛਪੇ ਗ੍ਰੰਥ ਦੇ ਪੰਨੇ ੨੧੧ ਤੇ ਲਿਖਿਆ ਹੈ। ਵੇਖੋ :—

"ਪ੍ਰਸ਼ਨ—ਪੁਸਤਕ ਵਿਚ ਲਿਖੀ ਗਲ ਜੇ ਸਮਝ ਵਿਚ ਨ ਆਵੇ ਤਦ ਉਹ ਦੇ ਸਮਝਾਉਣ ਵਾਲੇ ਦੀ ਲੋੜ ਪਏ ਗੀ ਤੇ ਜੇ ਸਮਝਾਉਣ ਵਾਲਾ ਮਨੁੱਖ ਹੈ—ਤਦ ਉਹ ਆਪ ਸਮਝਾ ਸਕੇ ਗਾ । ਇਸ ਕਰ ਕੇ ਪੁਸਤਕ ਪਰਮਾਰਥ ਦੀ ਰਾਹਨੁਮਾਈ ਨਹੀਂ ਕਰ ਸਕਦੀ, ਮਨੁੱਖ ਹੀ ਕਰੇਗਾ।

ਉੱਤਰ :—ਕੋਈ ਮਨੁੱਖ ਸਾਰੇ ਦੇਸ਼ਾਂ ਦੀ ਭਾਸ਼ਾ ਦਾ ਜਾਣ ਨਹੀਂ ਹੋ ਸਕਦਾ। ਮੰਨ ਲਓ ਕਿ ਜਿਸ ਆਦਮੀ ਨੂੰ ਤੁਸੀਂ ਗੁਰੂ ਕਹਿੰਦੇ ਹੋ ਉਹ ਪੰਜਾਬੀ ਹੈ। ਉਹ ਪੰਜਾਬੀ, ਅੰਗ੍ਰੇਜ਼ੀ, ਸ਼ਾਸਤਰੀ ਜਾਣਦਾ ਹੈ, ਪਰ ਅਰਬੀ ਤੁਰਕੀ ਨਹੀਂ ਜਾਣਦਾ। ਇੱਕ ਅਰਬ ਦੇਸ ਦਾ ਆਦਮੀ ਉਹਦੇ ਪਾਸ ਆ ਕੇ ਕੁਝ ਗਲਾਂ ਸਮਝਣਾ ਚਾਹੁੰਦਾ ਹੈ। ਦੋਵੇ ਆਪੋ ਵਿਚ ਕਿਸੇ ਦੀ ਗਲ ਸਮਝਦੇ ਨਹੀਂ, ਇਨ੍ਹਾਂ ਵਿਚ ਇੱਕ ਦੋ ਭਾਸ਼ੀਆ ਬੈਠਦਾ ਹੈ ਜੋ ਇੱਕ ਦੀ ਗੱਲ ਦੂਜੇ ਨੂੰ ਸਮਝਾਉਂਦਾ ਹੈ ਤੇ ਇਸ ਤਰ੍ਹਾਂ ਅਰਬੀ ਮਨੁੱਖ ਪੰਜਾਬੀ ਦਾ ਚੇਲਾ ਬਣ ਜਾਂਦਾ ਹੈ। ਇਸ ਸੂਰਤ ਵਿਚ ਤੁਸੀਂ ਗੁਰੂ ਕਿਸ ਨੂੰ ਮੰਨੋਗੇ ? ਤੁਹਾਡੀ ਦਲੀਲ ਸਾਬਤ ਕਰੇਗੀ। ਕਿ 'ਦੁਭਾਸ਼ੀਆ' ਗੁਰੂ ਹੈ, ਕੀ ਇਹ ਮਨਣ ਨੂੰ ਤਿਆਰ ਹੋ ? ਜੇ ਦੁਭਾਸ਼ੀਆ ਗੁਰੂ ਨਹੀਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਵ ਸਮਝਾਉਣ ਵਾਲਾ ਵੀ ਗੁਰੂ ਨਹੀਂ।

ਅਮ੍ਰੀਕਾ ਵਿਚ ਰਾਧਾ ਸੁਆਮੀ ਮਤ ਦੇ ਆਚਾਰਯ ਜੀ ਨਹੀਂ ਗਏ। ਉਥੇ ਦੇ ਵਸਨੀਕ ਯਾਚਨਾ ਕਰਦੇ ਹਨ ਕਿ ਸਾਨੂੰ ਰਾਧਾਸੁਆਮੀ ਮਤ ਵਿਚ ਦਾਖਲ ਕਰੋ ਜੇ ਆਚਾਰਯ ਜੀ ਆਪ ਨਹੀਂ ਜਾ ਸਕਦੇ ਤਦ ਮੰਗ ਹੋਵੇਗੀ ਕਿ ਉਥੇ ਕੋਈ ਪ੍ਰਚਾਰਕ ਭੇਜੋ। ਜੇ ਭੇਜੋ ਗੇ ਤਦ ਉਸ ਪ੍ਰਚਾਰਕ ਦੀ ਪੁਜੀਸ਼ਨ ਕੀ ਬਣੇਗੀ ? ਉਸ ਨੂੰ ਉਪਦੇਸ਼ ਤੇ ਮੰਤ੍ਰ ਦੇਣਾ ਪਏਗਾ, ਜੇ ਨਾ ਦੇਵੇ ਤਦ ਓਹ ਦੇ ਜਾਣ ਦਾ ਲਾਭ ਕੋਈ ਨਹੀਂ, ਜੇ ਜਾਏ ਤੇ ਉਪਦੇਸ਼ ਮੰਤ੍ਰ ਦੇਵੇ ਤਦ ਤੁਹਾਡੀ ਦਲੀਲ ਉਸ ਨੂੰ 'ਗੁਰੂ' ਪਦ ਦਾ ਅਧਿਕਾਰੀ ਬਣਾਵੇਗੀ। ਪਰ ਤੁਹਾਡੇ ਸਿਧਾਂਤ 'ਗੁਰੂ' ਪਦ ਉਹਦੇ ਨਾਮ ਨਾਲ ਜੋੜਨ ਨਹੀਂ ਦੇਣਗੇ। ਤਾਂਤੇ ਤੁਹਾਡੀਆਂ ਇਹ ਸਾਰੀਆਂ ਕਲਪਨਾਂ ਗ਼ਲਤ ਸਾਬਤ ਹੋਈਆਂ।

('ਗੁਰੂ ਪਦ ਨਿਰਣਯ ਗ੍ਰੰਥ ਵਿਚੋਂ)

ਸਮਾਧਾਨ:— ਪਿਆਰੇ ਪਾਠਕ ਜੀਓ ! ਵਿਰੋਧੀਆਂ ਦੀ ਇਹ ਉਪ੍ਰੋਕਤ ਸਾਰੀ ਦੀ ਸਾਰੀ ਦਲੀਲ-ਬਾਜ਼ੀ ਗੁਰਮਤਿ ਦੇ ਵਿਰੁਧ ਹੀ ਸਿਧ ਹੁੰਦੀ ਹੈ। ਜੇ ਕਰ ਇਸ ਉਪ੍ਰੋਕਤ ਵਿਚਾਰਧਾਰਾ ਨੂੰ ਵਿਰੋਧੀਆਂ ਦੇ ਕਥਨ ਅਨੁਸਾਰ ਸੱਚਾ ਮਨ ਲਿਆ ਜਾਏ ਤਾਂ ਫਿਰ ਸਾਨੂੰ ਦਸ ਗੁਰੂਆਂ ਤੋਂ ਭੀ ਹੱਥ ਧੋਣਾ ਪਵੇਗਾ ਕਿਉਂਕਿ ਉਹ ਭੀ ਇਕ ਪਰਮਾਤਮਾ ਵਲੋਂ ਭੇਜੇ ਹੋਏ ਵਿਚੋਲੇ ਹੀ ਸਨ। ਜਿਵੇਂ ਕਿ :—

ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੨੩ ਪਉੜੀ ਵਿਚ ਇਹ ਦਸਿਆ ਹੈ :—

ਸੁਣੀ ਪੁਕਾਰ ਦਾਤਾਰੁ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਯਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਘੱਲਿਆ ਜਿਨਾਂ ਆ ਕੇ ਧਰਮ ਨੂੰ ਮੁੜ ਪਰਗਟ ਕੀਤਾ। ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਈਹੋ ਗਲ ਬਚਿਤ੍ਰ ਨਾਟਕ ਵਿਚ ਦਸਦੇ ਹਨ ਕਿ ਨਿਰੰਕਾਰ ਨੇ ਸਾਨੂੰ ਕਿਹਾ।

ਮੈਂ ਅਪਨਾ ਸੁਤ ਤੋਹਿ ਨਵਾਜਾ ॥
ਪੰਥ ਪ੍ਰਚਰ ਕਰਬੇ ਕੋ ਸਾਜਾ ॥੨੯॥

**ਰਸਤਾ ਪ੍ਰਗਟ ਕਰਨ ਲਈ ਸਾਜਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ।**

ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰ ਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥੨॥੭॥੫੪॥

ਸੂਹੀ ਮਹਲਾ ੫ ॥ ਪੰਨਾ ੭੪੯॥

**ਜੇ ਕਰ ਫਿਰ ਭੀ ਵਿਰੋਧੀਆਂ ਦਾ ਇਸ ਵਿਚ ਕੋਈ ਹਠ ਹੀ ਹੋਵੇ ਕਿ ਗੁਰੂ ਵਿਚੋਲਾ ਨਹੀਂ ਹੋ ਸਕਦਾ। ਇਹ ਭੀ ਉਨ੍ਹਾਂ ਦਾ ਮਿਥਿਆ ਵਾਦ ਹੀ ਹੈ ਕਿਉਂਕਿ ਗੁਰੂ ਬਾਣੀ ਵਿਚ ਗੁਰੂ ਸਾਹਿਬਾਂ ਨੇ ਅਨੇਕਾਂ ਹੀ ਥਾਵਾਂ ਤੇ "ਗੁਰੂ" ਨੂੰ ਬਸੀਠ (ਭਾਵ ਵਿਚੋਲਾ) ਆਖਿਆ ਹੈ। ਜਿਵੇਂ ਕਿ :—**

(੧) ਦਹਦਿਸ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
ਨਾਨਕ ਅਸੁਨਿ ਮਿਲਹੁ ਪਿਆਰੇ, ਸਤਿਗੁਰ ਭਏ ਬਸੀਠਾ ॥੧੧॥੧੭॥੧॥

ਤੁਖਾਰੀ ਛੰਤ ਮਹਲਾ ੧॥ ਪੰਨਾ ੧੧੦੯॥

(੨) ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥
ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥੧੧॥
ਪਉੜੀ ੧੧॥ ਜੈਤਸਰੀ ਕੀ ਵਾਰ ਮਹਲਾ ੫॥ ਪੰਨਾ ੭੦੮॥

(੩) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ, ਹਰਿਦਰਗਹ ਕਾ ਬਸੀਠੁ ॥੧॥
ਰਾਮਕਲੀ ਕੀ ਵਾਰ ਮਹਲਾ ੫॥ ਪਾਉੜੀ ੧॥ ਸਲੋਕ ਮ: ੫॥ ਪੰਨਾ ੯੫੭॥

(੪) ਸੀਤਲ ਆਘਾਣੇ ਅੰਮ੍ਰਿਤ ਬਾਣੇ, ਸਾਜਨ ਸੰਤ ਬਸੀਠਾ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ, ਸੋ ਪ੍ਰਭ ਨੈਣੀ ਡੀਠਾ, ॥੧॥੪॥੧॥

ਆਸਾ ਛੰਤ ਮਹਲਾ ੫॥ ਪੰਨਾ ੪੫੨॥

(੫) ਤੈਡੀ ਬੰਦਸਿ ਮੈ ਕੋਇ ਨ ਡਿਠਾ, ਤੂ ਨਾਨਕ ਮਨਿ ਭਾਣਾ ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ, ਜੋ ਮਿਲਿ ਕੰਤੁ ਪਛਾਣਾ ॥੧॥

ਰਾਮਕਲੀ ਕੀ ਵਾਰ ਮਹਲਾ ੫ ॥ ਪਉੜੀ੧੫॥ ਸਲੋਕ ਮ: ੫॥ ਪੰਨਾ ॥੯੬੪

ਗੁਰਬਾਣੀ ਦੇ ਇਸ ਤਰ੍ਹਾਂ ਦੇ ਸਾਨੂੰ ਅਨੇਕਾਂ ਹੀ ਗੁਰਪ੍ਰਮਾਣ ਮਿਲਦੇ ਹਨ, ਜਿਨਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਂ ਨੇ ਵਿਚੋਲੇ ਨੂੰ 'ਗੁਰੂ' ਮੰਨਿਆਂ ਹੈ ! ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਇਤਨੇ ਗੁਰ ਪ੍ਰਮਾਣਾ ਦੇ ਹੁੰਦਿਆਂ ਭੀ ਵਿਰੋਧੀ ਜਨ ਗੁਰਬਾਣੀ ਦੇ ਪ੍ਰਮਾਣਾ ਤੋਂ ਬੇਮੁਖ ਕਿਉਂ ਹਨ ?

ਨੋਟ—ਜੇ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹ ਕੇ ਸਮਝਾਉਣ ਵਾਲੇ ਦੋ ਭਾਸ਼ੀਆ ਗੁਰੂ ਨਹੀਂ ਹੋ ਸਕਦਾ ਤਾਂ ਫਿਰ "ਧੁਰ ਕੀ ਬਾਣੀ ਆਈ" ਨੂੰ ਸਮਝਾਉਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਗੁਰੂ ਨਹੀਂ ਮੰਨੇ ਜਾ ਸਕਦੇ ਕਿਉਂਕਿ ਉਹ ਵੀ ਇਕ ਦੋ ਭਾਸ਼ੀਆ ਦੇ ਅੰਤਰਗਤਿ ਹੀ ਸਿਧ ਹੁੰਦੇ ਹਨ ।

———

# ਕੀ ਬਾਣੀ ਪਰਗਟ ਕਰਨ ਵਾਲਾ ਹੀ ਗੁਰੂ ਹੋ ਸਕਦਾ ਹੈ ?

ਪ੍ਰੋਫੈਸਰ ਭਾਈ ਜੋਧ ਸਿੰਘ ਜੀ ਐਮ. ਏ. ਆਪਣੇ 'ਗੁਰਮਤਿ ਨਿਰ-ਣਯ' ਨਾਮਕ ਗ੍ਰੰਥ ਦੇ ਪੰਨੇ ੧੪੨ ਤੇ ਦੇਹਧਾਰੀ ਗੁਰੂ ਧਾਰਣ ਦੇ ਸਿਧਾਂਤ ਨੂੰ ਖੰਡਨ ਕਰਦੇ ਹੋਏ ਲਿਖਦੇ ਹਨ ।

"ਜਿਨ੍ਹਾਂ ਦੀ ਰਾਹੀ ਬਾਣੀ ਪਰਗਟ ਹੋਈ ਹੈ ਉਹ ਗੁਰੂ ਹਨ । ਜਿਹੜੇ ਅਰਥ ਦਸਦੇ ਹਨ ਉਹ ਪਰਗਟ ਕਰਨ ਵਾਲਿਆਂ ਦੀ ਤੁਲਨਾ ਹਾਸਲ ਨਹੀਂ ਕਰ ਸਕਦੇ ।"

(ਗੁਰਮਤਿ ਨਿਰਣਯ ਵਿਚੋਂ)

ਸਮਾਧਾਨ :—ਪਿਆਰੇ ਪਾਠਕ ਜੀਉ। ਪ੍ਰੋਫੈਸਰ ਜੋਧ ਸਿੰਘ ਜੀ ਐਮ. ਏ. ਦਾ ਇਹ ਦਾਵਾ ਹੈ। ਕਿ :—

"ਜਿਨ੍ਹਾਂ ਦੀ ਰਾਹੀ ਬਾਣੀ ਪਰਗਟ ਹੋਈ ਹੈ ਉਹ ਗੁਰੂ ਹਨ।"

ਭਾਵ –ਜਿਨ੍ਹਾਂ ਜਿਨ੍ਹਾਂ ਮਹਾਂ ਪੁਰਸ਼ਾਂ ਦੇ ਮੁਖਾਰਬਿੰਦ ਤੋਂ ਬਾਣੀ ਪਰਗਟ ਹੋਈ ਹੈ ਉਹੀ ਹੀ ਗੁਰੂ ਕਹਾਣ ਦੇ ਅਧਿਕਾਰੀ ਹਨ। ਦੂਜੇ ਨਹੀਂ।

ਭਾਈ ਜੋਧ ਸਿੰਘ ਜੀ ਦੀ ਇਹ ਦਲੀਲ ਗੁਰਮਤਿ ਦੇ ਸਿਧਾਂਤ ਤੋਂ ਵਿਰੁਧ ਹੈ। ਜੇਕਰ ਇਸ ਉਪ੍ਰੋਕਤ ਦਲੀਲ ਨੂੰ ਸੱਚਾ ਮੰਨ ਲਿਆ ਜਾਏ ਤਾਂ ਫਿਰ ਕੋਈ ਸਿੱਖ ਭੀ ਦਸ ਗੁਰੂਆਂ ਦਾ ਇਹ ਦਾਵਾ ਨਹੀਂ ਕਰ ਸਕਦਾ ਕਿ ਸਿੱਖ ਧਰਮ ਦੇ ਦਸ ਗੁਰੂ ਹੋਏ ਹਨ। ਕਿਉਂਕਿ ਆਪ ਦੇ ਮਤਿ ਅਨੁਸਾਰ "ਜਿਨ੍ਹਾਂ ਦੀ ਰਾਹੀ ਬਾਣੀ ਪਰਗਟ ਹੋਈ ਹੈ ਉਹ ਗੁਰੂ ਹਨ।" ਭਾਵ ਜਿੰਨਾਂ ਦੇ ਮੁਖਾਰਬਿੰਦ ਤੋਂ ਬਾਣੀ ਪਰਗਟ ਨਹੀਂ ਹੋਈ ਉਹ ਗੁਰੂ ਕਹਾਵਨ ਦੇ ਅਧਿਕਾਰੀ 'ਨਹੀਂ ਹਨ। ਇਸ ਤਰ੍ਹਾਂ ਤਾਂ (੬) ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। (੭) ਸਤਵੀਂ ਪਾਤਸ਼ਾਹੀ ਸ਼੍ਰੀ ਗੁਰੂ ਹਰਿਰਾਇ ਸਾਹਿਬ ਜੀ। (੮) ਅਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ। ਇੰਨਾਂ ਤਿੰਨਾਂ ਗੁਰੂ ਸਾਹਿਬਾਂ ਨੇ ਬਾਣੀ ਉਚਾਰਣ ਹੀ ਨਹੀਂ ਕੀਤੀ। ਕੀ ਇਨ੍ਹਾਂ ਤਿੰਨਾਂ ਪਾਤਸ਼ਾਹੀਆਂ ਨੂੰ ਅਸੀਂ ਗੁਰੂ ਨਹੀਂ ਮੰਨ ਸਕਦੇ ? ਸ੍ਰੀਮਾਨ ਜੀ ! ਇਥੇ ਹੀ ਬਸ ਨਹੀਂ। ਵੇਖੋ ਕੇਵਲ :—

(੧) ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ।
(੨) ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ।
(੩) ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ।
(੪) ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ।
(੫) ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ।
... ... ...
(੯) ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ।

(੭) ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

ਇਨ੍ਹਾਂ ਸਤ ਪਾਤਸ਼ਾਹੀਆਂ ਨੇ ਹੀ ਬਾਣੀ ਪਰਗਟ ਨਹੀਂ ਕੀਤੀ ਬਲਕਿ ਹੋਰ ਵੀ ਅਨੇਕਾਂ ਮਹਾ ਪੁਰਸਾਂ ਦੁਆਰਾ ਬਾਣੀ ਪ੍ਰਗਟ ਹੋਈ ਹੈ। ਕੀ ਪ੍ਰੋਫੈਸਰ ਸਾਹਿਬ ਜੀ ਇਨ੍ਹਾਂ ਨੂੰ ਭੀ ਗੁਰੂ ਮੰਨਣਗੇ ? (੭) ਗੁਰੂ ਸਾਹਿਬਾਂ ਤੋਂ ਛੁਟ ਹੋਰ ਜਿਨ੍ਹਾਂ ਜਿਨ੍ਹਾਂ ਮਹਾ ਪੁਰਸ਼ਾਂ ਨੇ ਬਾਣੀ ਪਰਗਟ ਕੀਤੀ ਹੈ ਉਨ੍ਹਾਂ ਦੇ ਨਾਮ ਹੇਠ ਲਿਖ ਕੇ ਦਸੇ ਜਾਂਦੇ ਹਨ। ਜਿਵੇਂ ਕਿ :—

(੧) ਸ੍ਰੀ ਭਗਤ ਕਬੀਰ ਜੀ
(੨) ਸ੍ਰੀ ਭਗਤ ਨਾਮ ਦੇਵ ਜੀ
(੩) ਸ੍ਰੀ ਭਗਤ ਰਵਿਦਾਸ ਜੀ
(੪) ਸ੍ਰੀ ਭਗਤ ਤ੍ਰਿਲੋਚਨ ਜੀ
(੫) ਸ੍ਰੀ ਭਗਤ ਧਨਾ ਜੀ
(੬) ਸ੍ਰੀ ਭਗਤ ਬੇਣੀ ਜ਼ੀ
(੭) ਸ੍ਰੀ ਭਗਤ ਜੇ ਦੇਵ ਜੀ
(੮) ਸ੍ਰੀ ਭਗਤ ਭੀਖਨ ਜੀ
(੯) ਸ੍ਰੀ ਭਗਤ ਸੈਣ ਜ਼ੀ
(੧੦) ਸ੍ਰੀ ਭਗਤ ਪੀਪਾ ਜੀ
(੧੧) ਸ੍ਰੀ ਭਗਤ ਰਾਮਾ ਨੰਦ ਜੀ
(੧੨) ਸ੍ਰੀ ਭਗਤ ਪਰਮਾਨੰਦ ਜੀ
(੧੩) ਸ੍ਰੀ ਭਗਤ ਸੂਰਦਾਸ ਜੀ
(੧੪) ਸ੍ਰੀ ਬਾਬਾ ਸੁੰਦਰ ਜੀ
(੧੫) ਸ੍ਰੀ ਸ਼ੇਖ ਫਰੀਦ ਜੀ
(੧੬) ਸ੍ਰੀ ਭਗਤ ਸਧਨਾ ਜੀ
(੧੭) ਸ੍ਰੀ ਮਰਦਾਨਾ ਜੀ
(੧੮) ਸ੍ਰੀ ਬ਼ਲਵੰਡ ਤੇ ਸੱਤਾ ਜੀ
(੧੯) ਭੱਟ ਬਹੁਤ ਸਾਰੇ ਹਨ।

ਦਾਸ :—ਪ੍ਰੋਫੈਸਰ ਭਾਈ ਜੋਧ ਸਿੰਘ ਜੀ ਪਾਸੋਂ ਪੁਛਦਾ ਹੈ ਕਿ :— ਇਨ੍ਹਾਂ ਉਪ੍ਰੋਕਤ ਸਾਰੇ ਮਹਾਪੁਰਸ਼ਾਂ ਨੇ ਬਾਣੀ ਪਰਗਟ ਕੀਤੀ ਹੈ। ਕੀ ਇਹ ਸਾਰੇ ਦੇ ਸਾਰੇ ਗੁਰੂ ਕਹਿਲਾਵਨ ਦਾ ਅਧਿਕਾਰ ਰਖਦੇ ਹਨ ?

ਨਾਮਾ ਛੀਬਾ ਕਬੀਰੁ ਜੁੋਲਾਹਾ <u>ਪੂਰੇ ਗੁਰ ਤੇ ਗਤਿ ਪਾਈ ॥</u>
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥
੩॥੮॥੫॥੨੨॥......................ਸਿਰੀ ਰਾਗ ਮਹਲਾ ੩॥ ਪੰਨਾ ੬੭।

—————

# ਗੁਰੂ ਕਉਣ ?

# ਦੇਹ ਗੁਰੂ ਹੈ ਕਿ ਜੋਤਿ ?

ਪ੍ਰਸ਼ਨ—ਗੁਰੂ ਨਾਨਕ ਦੇਵ ਜੀ ਦੇ ਸ਼ਰੀਰ ਨੂੰ 'ਗੁਰੂ' ਮੰਨਿਆ ਜਾਏ ਕਿ ਸ਼ਰੀਰ ਵਿਚ ਰਹਿਣ ਵਾਲੀ ਜੋਤਿ ਰੂਪ ਆਤਮਾ ਨੂੰ ?

ਉੱਤਰ—ਗੁਰੂ ਨਾਨਕ ਦੇਵ ਜੀ ਦੇ ਸਰੀਰ ਵਿਚ ਰਹਿਣ ਵਾਲੀ ਜੋਤਿ ਨੂੰ 'ਗੁਰੂ' ਮੰਨਣਾ ਚਾਹੀਦਾ ਹੈ। ਪਰ ਜੇ ਕਰ ਗੁਰੂ ਨਾਨਕ ਦੇਵ ਜੀ ਸ਼ਰੀਰ ਧਾਰਨ ਕਰ ਕੇ ਸੰਸਾਰ ਵਿਚ ਨ ਆਉਂਦੇ ਤਾਂ ਫਿਰ ਗੁਰੂ ਨਾਨਕ ਦੇਵ ਜੀ ਦੇ ਸ਼ਰੀਰ ਵਿਚ ਰਹਿਣ ਵਾਲੀ ਜੋਤਿ ਦਾ ਸਾਨੂੰ ਪਤਾ ਹੀ ਕਿਵੇਂ ਲਗਦਾ ਤੇ ਗੁਰੂ ਬਾਣੀ ਭੀ ਸਾਨੂੰ ਕਿਵੇਂ ਪ੍ਰਾਪਤ ਹੁੰਦੀ, ਜੋ ਅਜ ਕਲ ਪ੍ਰਾਪਤ ਹੈ। ਤਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਰੀਰ (ਦੇਹ) ਤੇ ਸ਼ਰੀਰ ਵਿਚ ਰਹਿਣ ਵਾਲੀ ਜੋਤਿ ਇਹ ਦੋਵੇਂ ਹੀ ਗੁਰੂ ਹਨ। ਪਰ :—

ਡਾਕਟਰ ਕਰਤਾਰ ਸਿੰਘ ਜੀ ਆਪਣੇ ਹਰ ਟ੍ਰੈਕਟ ਦੇ ਅੰਤ ਵਿਚ ਲਿਖਦੇ ਹਨ ਕਿ :— "ਖਾਲਸਾ ਜੀ ਜਾਗੋ" ਸਿਰਲੇਖ ਹੇਠਾਂ ਲਿਖਦੇ ਹਨ। ਜਿਵੇਂ ਕਿ :—

"ਗੁਰਬਾਣੀ ਅਨੁਸਾਰ ਗੁਰੂ ਗੁਰ—ਜੋਤਿ ਹੈ :—

"ਜੋਤਿ ਰੂਪ ਹਰਿ ਆਪ ਗੁਰ ਨਾਨਕ ਕਹਾਇਓ" ਗੁਰੂ ਦੇਹ ਨਹੀਂ। ਦੇਹ ਦੇ ਦਰਸ਼ਨ ਨਾਲ ਕੁਝ ਪਰਾਪਤੀ ਨਹੀਂ ਹੋ ਸਕਦੀ :—

ਸਤਿਗੁਰੂ ਨੂੰ ਸਭ ਕੋਈ ਦੇਖਦਾ ਜੇਤਾ ਜਗਤ ਸੰਸਾਰ।
ਡਿਠੇ ਮੁਕਤ ਨ ਹੋਵਈ ਜਿਚਰ ਸਬਦਿ ਨ ਕਰੇ ਵੀਚਾਰ" ॥
(ਵਾਰ ਵਡਹੰਸ ਮਹਲਾ ੪)

ਜੇ ਗੁਰੂ ਸਾਹਿਬਾਨ ਦੀ ਦੇਹ ਦੇ ਦੇਖਨ ਮਾਤਰ ਨਾਲ ਕੁਝ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਗੁਰੂ ਨਾਨਕ ਸਾਹਿਬ ਦੇ ਪੁੱਤਰ ਆਕੀ ਨ ਹੁੰਦੇ, ਪਿਤਾ ਚਪੇੜਾਂ ਨ ਮਾਰਦਾ, ਲੋਕ ਕੁਰਾਹੀਆ ਨ ਆਖਦੇ, ਗੁਰੂ ਅਰਜਨ

ਸਾਹਿਬ ਨੂੰ ਤਤੀਆਂ ਤਵੀਆਂ ਤੇ ਨ ਬੈਠਾਂਦੇ, ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਨ ਕਰਦੇ। ਜੇ ਸਾਖਿਆਤ ਦੇਹ ਦੇ ਦੇਖਨ ਨਾਲ ਕੁਝ ਪ੍ਰਾਪਤੀ ਨਹੀਂ ਹੋ ਸਕਦੀ ਤਾਂ ਤਸਵੀਰਾਂ ਦੇ ਦੇਖਨ ਨਾਲ ਕੀ ਪ੍ਰਾਪਤ ਹੋਣਾ ਹੈ।"
(ਟ੍ਰੈਕਟ ਨੰ: ੧੦ "ਗੁਰੂ ਨਾਨਕ ਦੇਵ ਗੋਵਿੰਦ ਰੂਪ" ਦੇ ਪੰਨੇ ੮੯ ਵਿਚੋਂ)

ਸਮਾਧਾਨ : —ਪਿਆਰੇ ਪਾਠਕ ਜੀਉ ! ਇਸ ਉਪ੍ਰੋਕਤ ਵਿਚਾਰ ਦੇ ਤਿੰਨ ਹਿਸ਼ੇ ਹਨ। ਜਿਸ ਵਿਚ ਡਾਕਟਰ ਸਾਹਿਬ ਜੀ ਨੇ ਤਿੰਨ ਹਵਾਲਿਆਂ ਦੁਆਰਾ ਦੇਹਧਾਰੀ ਗੁਰੂ ਧਾਰਨ ਦੇ ਸਿਧਾਂਤ ਦਾ ਖੰਡਨ ਕੀਤਾ ਹੈ, ਜੋ ਕਿ ਗੁਰਮਤਿ ਦੇ ਬਿਲਕੁਲ ਉਲਟ ਹੈ। ਜਿਸ ਦਾ ਸਪਸ਼ਟੀਕਰਣ ਇੰਜ ਹੈ। ਸਭ ਤੋਂ ਪਹਿਲਾਂ ਇਹ ਗੁਰ ਪ੍ਰਮਾਣ ਹੀ ਡਾਕਟਰ ਸਾਹਿਬ ਦਾ ਸਾਥ ਨਹੀਂ ਦਿੰਦੇ ਕਿਉਂਕਿ ਇਨ੍ਹਾਂ ਦੋਵੇ ਗੁਰ ਪ੍ਰਮਾਣਾਂ ਤੋਂ ਗੁਰੂ ਦੀ ਦੇਹ ਦੇ ਦਰਸ਼ਨ ਕਰਨ ਦਾ ਖੰਡਨ ਨਹੀਂ ਬਲਕਿ ਗੁਰੂ ਦਰਸ਼ਨ ਕਰਨ ਦੇ ਪਖ ਵਿਚ ਹੀ ਸਿਧ ਹੁੰਦੇ ਹਨ। ਜਿਸ ਨੂੰ ਸਮਝਣ ਲਈ ਉਪ੍ਰੋਕਤ ਤੁਕਾਂ ਦੇ ਪੂਰੇ ਸ਼ਬਦਾਂ ਨੂੰ ਲਿਖਕੇ ਤੇ ਇਸ ਤੇ ਵਿਚਾਰ ਕੀਤੀ ਜਾਂਦੀ ਹੈ। ਜਿਵੇਂ ਕਿ :—

(੧) ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤ ਛਤ੍ਰ ਗੁਰ ਰਾਮਹਿ ਦੀਅਉ।

ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਇਹ ਸਵਈਆ ਮਥਰਾ ਭੱਟ ਦਾ ਹੈ। ਸਵਈਏ ਮਹਲੇ ਪੰਜਵੇਂ ਕੇ ਪ॥ਪੰਨਾ੧੪੦੮॥

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥

ਭਾਵਾਰਥ :—ਪ੍ਰਕਾਸ਼—ਰੂਪ ਹਰੀ ਨੇ ਆਪਣੇਂ ਆਪਿ ਨਿਰੰਕਾਰ

ਰੂਪ ਤੋਂ ਸਾਕਾਰ ਰੂਪ ਗੁਰੂ ਨਾਨਕ ਅਖਵਾਇਆ । ਉਸ (ਗੁਰੂ ਨਾਨਕ ਦੇਵ ਜੀ) ਤੋਂ (ਗੁਰੂ) ਅੰਗਦ ਪ੍ਰਗਟ ਹੋਇਆ, (ਗੁਰੂ ਨਾਨਕ ਦੇਵ ਜੀ ਦੀ) ਜੋਤਿ (ਗੁਰੂ ਅੰਗਦ ਜੀ ਦੀ) ਜੋਤਿ ਨਾਲ ਮਿਲ ਗਈ ।

ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤ ਛਤ੍ਰੁ ਗੁਰ ਰਾਮਹਿ ਦੀਅਾਉ ॥

ਭਾਵ ਅਰਥ :–(ਗੁਰੂ) ਅੰਗਦ (ਦੇਵ ਜੀ) ਨੇ ਕਿਰਪਾ ਕਰਕੇ ਅਮਰਦਾਸ (ਜੀ) ਨੂੰ ਗੁਰੂ ਥਾਪਿਆ, (ਗੁਰੂ) ਅਮਰਦਾਸ (ਜੀ) ਨੇ ਆਪਣੇ ਵਾਲਾ ਛੱਤ੍ਰ ਰਾਮ ਦਾਸ (ਜੀ) ਨੂੰ ਦੇ ਦਿੱਤਾ ।

ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥

ਭਾਵਾਰਥ :—ਮਥਰਾ (ਮਥਰਾ ਭੱਟ) ਆਖਦਾ ਹੈ—ਗੁਰੂ ਰਾਮਦਾਸ (ਜੀ) ਦਾ ਦਰਸ਼ਨ ਕਰ ਕੇ ਤੇ ਪਰਸਿ—ਚਰਣਾ ਨੂੰ ਛੋਹ ਕਰ ਕੇ (ਗੁਰੂ ਅਰਜਨ ਦੇਵ ਜੀ ਦੇ) ਬਚਨ ਆਤਮਕ ਜੀਵਨ ਦੇਣ ਵਾਲੇ ਹੋ ਗਏ ਹਨ ! ਪੰਜਵੇਂ ਸਰੂਪ ਅਕਾਲ ਪੁਰਖ ਰੂਪ ਗੁਰੂ ਅਰਜਨ ਦੇਵ ਜੀ ਨੂੰ ਅੱਖਾਂ ਨਾਲ ਵੇਖੋ ।੧।

ਸ੍ਰੀਮਾਨ ਡਾਕਟਰ ਸਾਹਿਬ ਜੀ ! ਅੱਖਾਂ ਖੋਲੋ ਤੇ ਵੇਖੋ : ਆਪ ਦੇ ਪ੍ਰਮਾਣ ਦੀਆਂ ਅੰਤਮ ਦੋ ਤੁਕਾਂ ਵਿਚੋਂ ਹੀ ਗੁਰੂ ਰਾਮਦਾਸ ਜੀ ਦਾ ਦਰਸ਼ਨ ਕਰਨ ਤੇ ਚਰਣ ਛੋਹ ਨਾਲ ਹੀ, ਗੁਰੂ ਅਰਜਨ ਦੇਵ ਜੀ ਦੇ ਬਚਨ ਜੀਵਨ-ਮੁਕਤ ਦੇਣ ਵਾਲੇ ਬਣਗੇ । ਇਸ ਤੋਂ ਹੋਰ ਕੀ ਗੁਰ ਦਰਸ਼ਨ ਕਰਨ ਦਾ ਲਾਭ ਚਾਹਉਂਦੇ ਹੋ । ਤਾਂ ਤੇ ਇਹ ਆਪ ਦਾ ਕਥਨ ਗਲਤ ਸਾਬਤ ਹੁੰਦਾ ਹੈ ਕਿ "ਦੇਹ ਦੇ ਦਰਸ਼ਨ ਨਾਲ ਕੁਝ ਪਰਾਪਤੀ ਨਹੀਂ ਹੋ ਸਕਦੀ । ਧਨ ਹੋ ਆਪ ਤੇ ਧਨ ਹੈ ਆਪ ਦੀ ਬੁਧੀ ਨੂੰ । ਇਹ ਸੱਚ ਹੈ ਕਿ :

ਬਿਨੁ ਗੁਰ ਅਰਥੁ ਬੀਚਾਰ ਨਾ ਪਾਇਆ । ਪੰਨਾ ੧੫੪ ।

ਪਿਆਰੇ ਪਾਠਕ ਜੀਉ ! ਹੁਣ ਫਿਰ ਆਉ ਇਸੇ ਸਵਈਏ ਦੀ ਪਹਿਲੀ ਤੁਕ ਵਲ ਧਿਆਨ ਦੇਉ ।

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

ਭਾਵਾਰਥ :—ਪ੍ਰਕਾਸ਼ ਰੂਪ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਅਖਵਾਇਆ ਤੇ ਦੂਜੇ ਪਾਸੇ ਇੰਜ ਭੀ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਹਰੀ ਦੀ ਭੰਗਤੀ ਕੀਤੀ ਤੇ ਤਨ ਮਨ ਧਨ ਗੋਬਿੰਦ ਨੂੰ ਅਰਪਨ ਕਰ ਦਿੱਤਾ । ਇੰਜ ਕਿਉਂ ਜਦ ਆਪ ਹੀ ਨਿਰੰਕਾਰ ਸੀ । ਇਸ ਤੋਂ ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਤੇ 'ਗੋਬਿੰਦ' ਇਹ ਦੋ ਵਖਰਿਆਂ ਵਖਰਿਆਂ ਚੀਜ਼ਾਂ ਹਨ । ਜਿਵੇਂ ਕਿ ਭੱਟ-ਬਲ੍ਯ ਆਖਦਾ ਹੈ :

ਸਤਿਗੁਰਿ ਨਾਨਕਿ, ਭਗਤਿ ਕਰੀ ਇਕ ਮਨਿ,
ਤਨੁ ਮਨੁ ਧਨੁ ਗੋਬਿੰਦ ਦੀਅਉ ॥
ਅੰਗਦਿ ਅਨੰਤ ਮੂਰਤਿ ਨਿਜ ਧਾਰੀ,
ਅਗਮ ਗ੍ਯ਼ਾਨਿ, ਰਸਿ ਰਸ੍ਯਉ ਹੀਅਉ ॥
ਗੁਰਿ ਅਮਰਦਾਸਿ, ਕਰਤਾਰੁ ਕੀਅਉ ਵਸਿ,
ਵਾਹੁ ਵਾਹੁ ਕਰਿ ਧ੍ਯਾਇਯਊ ॥
ਸ੍ਰੀ ਗੁਰ ਰਾਮਦਾਸ, ਜਯੋ ਜਯ ਜਗ ਮਹਿ,
ਤੈਂ ਹਰਿ ਪਰਮ ਪਦੁ ਪਾਇਜਉ ॥੨॥੫॥੫੪॥

ਸਵਈਏ ਮਹਲੇ ਚਉਥੇ ਕੇ ੪॥ ਪੰਨਾ ੧੪੦੫ ॥

ਭਾਵਾਰਥ :—ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਹਰੀ ਦੀ ਭਗਤੀ ਕੀਤੀ ਤੇ ਤਨ ਮਨ ਧਨ ਗੋਵਿੰਦ ਨੂੰ ਅਰਪਨ ਕਰ ਦਿੱਤਾ । ਗੁਰ ਅੰਗਦ ਸਾਹਿਬ ਜੀ ਨੇ 'ਅਨੰਤ-ਮੂਰਤਿ' ਹਰੀ ਨੂੰ ਆਪਣੇ ਅੰਦਰ ਟਿਕਾਇਆ । ਅਗਮ ਹਰੀ ਦੇ ਗਿਆਨ ਦੀਂ ਕਿਰਪਾ ਨਾਲ ਆਪ ਦਾ ਹਿਰਦਾ ਪ੍ਰੇਮ ਵਿਚ ਭਿਜ ਗਿਆ । ਸ੍ਰੀ ਗੁਰੂ ਅਮਰਦਾਸ ਜੀ ਨੇ ਕਰਤਾਰ ਨੂੰ ਆਪਣੇ ਵੱਸ ਵਿਚ ਕੀਤਾ । ਤੂੰ ਧੰਨੁ ਹੈ, ਤੂੰ ਧੰਨ ਹੈ ਇਹ ਆਖ ਕੇ ਆਪ ਨੇ ਕਰਤਾਰ ਨੂੰ ਸਿਮਰਿਆ । ਸ੍ਰੀ ਗੁਰੂ ਰਾਮਦਾਸ ਜੀ ਦੀਂ ਭੀ ਜਗਤ ਵਿਚ ਜੈ ਜੈ ਕਾਰ ਹੋ ਰਹੀ ਹੈ, ਆਪ ਨੇ ਹਰੀ ਦੇ ਪਰਮ ਪਦ ਨੂੰ ਪਾ ਲਿਆ ਹੈ ।੨।

(ਨੋਟ)---ਅਸਾਂ ਨੇ ਹੁਣ ਇਥੇ ਇਹ ਵਿਚਾਰਨਾ ਹੈ ਕਿ ਇਕ ਪਾਸੇ ਭੱਟ ਮਥਰਾ ਜੀ ਫੁਰਮਾਂਦੇ ਹਨ ਕਿ :--ਪ੍ਰਕਾਸ਼ ਰੂਪ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ ਤੇ ਦੂਜੇ ਪਾਸੇ ਭਟ ਬਲ੍ ਜੀ ਨੇ ਇਹ ਭੀ ਕਥਨ ਕੀਤਾ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਉਸ ਪਰਮਾਤਮਾ ਹਰੀ ਦੀ ਭਗਤੀ ਕੀਤੀ ਤੇ ਮਨ ਤਨ ਧਨ ਗੋਬਿੰਦ ਨੂੰ ਅਰਪਨ ਕਰ ਦਿੱਤਾ ।

ਜਦ ਕਿ ਆਪ ਹੀ ਪਰਮਾਤਮਾ ਨੇ ਗੁਰੂ ਨਾਨਕ ਅਖਵਾਇਆ ਹੈ ਫਿਰ ਗੁਰੂ ਨਾਨਕ ਦੇਵ ਜੀ ਨੇ ਕਿਸ ਪਰਮਾਤਮਾ ਦੀ ਭਗਤੀ ਕੀਤੀ ਤੇ ਕਿਸ ਨੂੰ ਤਨ ਮਨ ਧਨ ਅਰਪਨ ਕੀਤਾ ?

ਇਸੇ ਤਰ੍ਹਾਂ ਹੀ ਇਹ ਦੂਜਾ ਗੁਰਪ੍ਰਮਾਣ ਭੀ ਹੈ, ਇਸ ਵਿਚ ਵੀ ਗੁਰੂ ਦੇ ਦਰਸ਼ਨ ਕਰਨ ਦਾ ਖੰਡਨ ਨਹੀਂ ਬਲਕਿ ਮੰਡਨ ਹੈ । ਵੇਖੋ :—

(੧) ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥
(੨) ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਵੀਚਾਰੁ ॥
(੩) ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
(੪) ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥
(੫) ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ, ਸਤਿਗੁਰ ਹੇਤਿ ਪਿਆਰਿ ॥੧॥

ਵਡਹੰਸ ਕੀ ਵਾਰ ਮਹਲਾ ੪ ॥ ਪਉੜੀ ੨੧ ॥ ਸਲੋਕ ਮ: ੩ ॥ ਪੰਨਾ ੫੯੪ ॥

"ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ, ਸਤਿਗੁਰ ਹੇਤਿ ਪਿਆਰਿ ।"

ਭਾਵਾਰਥ—ਕਈ ਮਨੁੱਖ (ਸਤਿਗੁਰ ਦਾ) ਦਰਸ਼ਨ ਕਰਕੇ ਸਤਿਗੁਰੂ ਦੇ ਪਿਆਰ ਵਿਚ ਬ੍ਰਿਤੀ ਜੋੜ ਕੇ (ਭਾਵ—ਆਪਾ ਗਵਾ ਕੇ) ਹਰੀ ਵਿਚ ਮਿਲ ਗਏ ਹਨ ।੧।

ਇਸੇ ਸ਼ਬਦ ਦੀ ਪੰਜਵੀਂ ਤੁਕ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਅਨੇਕਾਂ ਹੀ ਮਨੁੱਖ ਸਤਿਗੁਰੂ ਦੇ ਦਰਸ਼ਨ ਕਰ ਕੇ ਮੁਕਤ ਹੋ ਗਏ ਹਨ। ਫਿਰ ਅਸੀਂ ਇਸੇ ਸ਼ਬਦ ਦੀ ਦੂਜੀ ਤੁਕ ਦਾ ਇਹ ਅਰਥ ਕਿਵੇਂ ਕਰ ਸਕਦੇ ਹਾਂ ਕਿ ਸਤਿਗੁਰੂ ਦੇ ਦਰਸ਼ਨ ਕਰਨ ਨਾਲ ਮੁਕਤੀ ਨਹੀਂ ਹੋ

ਸਕਦੀ। ਜੇਕਰ ਇੰਜ ਨਹੀਂ ਤਾਂ ਫਿਰ ਹੇਠ ਲਿਖਤ ਗੁਰ ਪ੍ਰਮਾਣਾਂ ਦਾ ਡਾਕਟਰ ਕਰਤਾਰ ਸਿੰਘ ਜੀ ਪਾਸ ਕੀ ਉੱਤਰ ਹੈ ?

# ਗੁਰ ਕਾ ਦਰਸਨ ਅਗਮ ਅਪਾਰਾ ॥

(੧) ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥
ਸਾਚਾ ਆਪਿ ਵਸੈ ਮਨਿ ਸੋਇ ॥੧॥ ਰਹਾਉ ॥੪॥੧॥੪੦॥
ਆਸਾ ਮਹਲਾ ੩॥ ਪੰਨਾ ੩੬੧ ॥

(੨) ਗੁਰ ਦਰਸਨਿ ਉਧਰੈ ਸੰਸਾਰਾ ॥ ਜੇ ਕੋ ਲਾਏ ਭਾਉ ਪਿਆਰਾ ॥
ਭਾਉ ਪਿਆਰਾ ਲਾਏ ਵਿਰਲਾ ਕੋਇ ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥
੨ ॥ ੪ ॥ ੧ ॥ ੪੦ ॥ ਆਸਾ ਮਹਲਾ ੩ ॥ ਪੰਨਾ ੩੬੧ ॥

(੩) ਗੁਰ ਕੈ ਦਰਸਨਿ ਮੋਖ ਦੁਆਰੁ ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗਣਿ ਮੁਠੇ ਚੋਟਾ ਖਾਹੀ ॥
੩ ॥ ੪ ॥ ੧ ॥ ੪੦ ॥ ਆਸਾ ਮਹਲਾ ੩ ॥ ਪੰਨਾ ੩੬੧ ॥

(੪) ਸਤਿਗੁਰ ਕਾ ਦਰਸਨੁ ਸਫਲੁ ਹੈ, ਜੇਹਾ ਕੋ ਇਛੇ ਤੇਹਾ ਫਲੁ ਪਾਏ ॥
ਗੁਰ ਕਾ ਸਬਦੁ ਅੰਮ੍ਰਿਤੁ ਹੈ, ਸਭ ਤ੍ਰਿਸਨਾ ਭੁਖ ਗਵਾਏ ॥ ੧ ॥
ਬਿਲਾਵਲੁ ਕੀ ਵਾਰ ਮਹਲਾ ੪ ॥ਪਉੜ ੪॥ ਸਲੋਕ ਮ: ੩॥ ਪੰਨਾ੮੫੦॥

(੫) ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥
ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ, ਸਤਿਗਰ ਹੇਤਿ ਪਿਆਰਿ ॥ ੧ ॥
ਵਡਹੰਸ ਕੀ ਵਾਰ ਮਹਲਾ ੪॥ ਪਉੜੀ ੨੧॥ ਸਲੋਕ ਮ: ੩॥ ਪੰਨਾ ੫੯੪॥

# ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ

(੧) ਗੁਰ ਸਿਖਾ ਮਨਿ ਵਾਧਾਈਆ,
ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ੪॥੧੨॥੧੯॥

ਆਸਾ ਛੰਤ ਮਹਲਾ ੪ ॥ ਪੰਨਾ ੪੫੧ ॥

(੨) ਧੰਨੁ ਸੁ ਵੇਲਾ, ਘੜੀ ਧੰਨੁ, ਧਨੁ ਮੂਰਤੁ ਪਲੁ ਸਾਰੁ ॥
ਧੰਨੁ ਸੁ ਦਿਨਸੁ ਸੰਜੋਗੜਾ, ਜਿਤੁ ਡਿਠਾ ਗੁਰ ਦਰਸਾਰੁ ॥੨॥
ਰਾਮਕਲੀ ਕੀ ਵਾਰ ਮਹਲਾ ੫ ॥ ਪਉੜੀ ੪ ॥ ਮ: ੫ ॥ ਪੰਨਾ ੯੫੮ ॥

(੩) ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ, ਕੋਟਿ ਫਲਾ ਦਰਸਨ ਗੁਰ ਡੀਠੇ ॥
ਰਹਾਉ ॥੨॥੮॥੨੭॥ — — —ਟੋਡੀ ਮਹਲਾ ੫ ॥ਪੰਨਾ ੭੧੭॥

(੪) ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ, ਤਿਨ ਕੇ ਸਭਿ ਪਾਪ ਗਵਾਈ ॥੨॥
ਗਉੜੀ ਕੀ ਵਾਰ ਮਹਲਾ ੪॥ਪਉੜੀ ੧੮॥ — — ਮ: ੪॥ਪੰਨਾ ੩੧੦॥

(੫) ਸਗਲ ਪਦਾਰਥ ਤਿਸੁ ਮਿਲੇ, ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
ਗੁਰ ਦਾਤਾ, ਸਮਰਥੁ ਗੁਰੁ, ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥
॥੨॥੪॥੨੦॥੯੦॥ — — —ਸਿਰੀ ਰਾਗੁ ਮਹਲਾ ੫ ॥ਪੰਨਾ ੪੯॥

**(ਨੋਟ)—ਗੁਰਬਾਣੀ ਪ੍ਰਮਾਣ ਨੰ: ੫ ਦੀਆ ਚਾਰ ਤੁਕਾਂ ਵਿਚੋਂ ਹੇਠਲੀਆਂ ਦੋ ਤੁਕਾਂ ਨੂੰ ਡਾਕਟਰ ਕਰਤਾਰ ਸਿੰਘ ਜੀ ਨੇ ਆਪਣੇ ਟ੍ਰੈਕਟ ਨੰ: ੨ ਦੇ ਪੰਨੇ ੧੬ ਤੇ ਪਰਮਾਤਮਾ ਦੇ ਸੰਬੰਧ ਵਿਚ ਵਰਤੀਆਂ ਹਨ। ਜੋ ਕਿ ਗੁਰਮਤਿ ਦੇ ਸਿਧਾਂਤ ਤੋਂ ਵਿਰੁਧ ਹਨ। ਜਿਵੇਂ ਕਿ—**

"ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਦੇ ਤਰਾਇ ॥
... ... ... ... ...
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥"

(ਸ੍ਰੀ ਰਾਗ ਮ: ੫ ਪੰਨਾ ੪੯)

ਭਾਵ ਅਰਥ : ਗੁਰੂ ਦਾਤਾਰ ਹੈ, ਸਮਰਥ ਹੈ । ਹੈ ਕਿਥੇ ? ਸਭ ਵਿਚ ਸਮਾਇਆ ਹੋਇਆ ਹੈ । ਗੁਰੂ ਪਰਮੇਸਰੁ ਆਪ ਹੈ ਤੇ ਪਾਰਬ੍ਰਹਮ ਹੈ । ਮਾਇਆ ਦੇ ਸਮੁੰਦਰ ਵਿਚੋਂ ਡੁਬਦਾ ਤਰਾ ਲੈਂਦਾ ਹੈ । ਐਸੇ ਅਪਰੰਪਰ ਪਾਰਬ੍ਰਹਮ ਪਰਮੇਸਰ ਨਿਰੰਕਾਰ ਗੁਰੂ ਦੇ ਹੋਰ ਕੋਈ ਬਰੋਬਰ ਨਹੀਂ । ਮੈਂ ਸਾਰਾ ਬ੍ਰਹਮੰਡ ਚੰਗੀ ਤਰ੍ਹਾਂ ਖੋਜ ਕੇ ਵੇਖ ਲਿਆ ਹੈ ।"

(ਟ੍ਰੈਕਟ ਨੰ: ੨ 'ਧਿਆਨ ਕਿਸ ਉਤੇ ਸਿਮਰਨ ਵੇਲੇ ਜੋੜਨਾ ਚਾਹੀਦਾ ਹੈ ? ਪੰਨਾ ੧੬ ਵਿਚੋਂ)

ਡਾਕਟਰ ਕਰਤਾਰ ਸਿੰਘ ਜੀ ਨੇ ਇਨ੍ਹਾਂ ਉਪ੍ਰੋਕਤ ਤਿਨੇ ਤੁਕਾਂ ਵਿਚ ਭੁਲੇਖਾ ਖਾਦਾ ਹੈ ਤੇ ਭਾਵ ਗਲਤ ਸਮਝਿਆ ਹੈ । ਹੁਣ ਆਉ ਅਸੀਂ ਰਲ ਮਿਲ ਕੇ ਇਸ ਸਾਰੇ ਸ਼ਬਦ ਦੀ ਹਰ ਇਕ ਤੁਕ ਨੂੰ ਗਹੁ ਨਾਲ ਤੇ ਵਿਚਾਰ ਕੇ ਪੜ੍ਹੀਏ ਜਿਵੇਂ ਕਿ :—

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥
ਤੋਸਾ ਬੰਧਹੁ ਜੀਅ ਕਾ ਐਥੈ ਉਥੈ ਨਾਲਿ ॥
ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥
ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥੧॥
ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
ਦੂਜਾ ਥਾਉ ਨ ਕੋ ਸੁਝੈ, ਗੁਰ ਮੇਲੇ ਸਚੁ ਸੋਇ ॥੧॥ ਰਹਾਉ॥
ਸਗਲ ਪਦਾਰਥ ਤਿਸੁ ਮਿਲੇ, ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
ਗੁਰਦਾਤਾ ਸਮਰਥੁ ਗੁਰੁ, ਗੁਰੁ ਸ਼ਭ ਮਹਿ ਰਹਿਆ ਸ਼ਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ ॥੨॥
ਕਿਤੁ ਮੁਖਿ ਗੁਰੁ ਸਾਲਾਹੀਐ, ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ, ਜਿਨ ਗੁਰਿ ਧਾਰਿਆ ਹਥੁ ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ, ਜਨਮ ਮਰਨ ਕਾ ਪਥੁ ॥

ਗੁਰੁ ਪਰਮੇਸਰੁ ਸੇਵਿਆ ਭੈਭੰਜਨੁ ਦੁਖ ਲਥੁ ॥੩॥
ਸਤਿਗੁਰੁ ਗਹਿਰ ਗਭੀਰੁ ਹੈ, ਸੁਖ ਸਾਗਰੁ ਅਘਖੰਡੁ ॥
ਜਿਨਿ ਗੁਰੁ ਸੇਵਿਆ, ਆਪਣਾ ਜਮ ਦੂਤ ਨ ਲਾਗੈ ਡੰਡੁ ॥
ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ ॥
ਨਾਮੁ ਨਿਧਾਨੁ ਸਤਿਗੁਰਿ ਦੀਆ, ਸੁਖੁ ਨਾਨਕ ਮਨ ਮਹਿ ਮੰਡੁ ॥
੪॥੨੦॥੯੦॥ ... ... ... ... ਸਿਰੀ ਰਾਗੁ ਮਹਲਾ ਪ॥ਪੰਨਾ ੪੯॥

ਇਸ ਸਾਰੇ ਸ਼ਬਦ ਦੀ ਹਰ ਇਕ ਤੁਕ ਨੂੰ ਗਹੁ ਨਾਲ ਪੜ੍ਹੋ, 'ਰਹਾਉ' ਦੀ ਤੁਕ ਵਿਚ 'ਦੇਹਧਾਰੀ ਗੁਰੂ' ਦੀ ਉਪਮਾ ਹੈ, ਅਤੇ 'ਗੁਰੂ' ਨੂੰ 'ਦਾਤਾ', 'ਸਮਰਥ' 'ਕਰਣ ਕਾਰਣ ਸਮਰਥ' 'ਪਰਮੇਸਰੁ' 'ਪਾਰਬ੍ਰਹਮ', 'ਸਭ ਮਹਿ ਰਹਿਆ ਸਮਾਇ' ਆਖਿਆ ਹੈ। ਆਦੀ ਆਦੀ :—ਇਸ ਸ਼ਬਦ ਵਿਚ ਨਿਰੋਲ ਦੇਹਧਾਰੀ ਗੁਰੂ ਦੀ ਹੀ ਉਪਮਾ ਹੈ। ਨ ਕਿ ਨਿਰਾਕਾਰ-ਨਿਰਗੁਣ ਬ੍ਰਹਮ ਦੀ ਉਪਮਾ। ਇਸੇ ਕਰਕੇ :—

"॥ਸਗਲ ਪਦਾਰਥੁ ਤਿਸੁ ਮਿਲੇ, ਜਿਨਿ ਗੁਰੁ ਡਿਠਾ ਜਾਇ ॥"



# ਡਾਕਟਰ ਕਰਤਾਰ ਸਿੰਘ ਜੀ ਅਗੇ ਦਾਸ ਦੇ ਕੁਝ ਧਾਰਮਿਕ ਪ੍ਰਸ਼ਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ ਪਰ ਥਾਂ ਗੁਰੂ ਸਾਹਿਬਾਂ ਦੀ ਦੇਹ ਦੀ ਪੂਜਾ-ਅਰਚਾ ਤੇ ਧਿਆਨ ਦੀ ਮਹਾਨਤਾ ਦਾ ਸਾਨੂੰ ਨਣ ਮਿਲਦਾ ਹੈ। ਪਰ ਅਜ ਕਲ ਦੇ ਕੁਝ ਸਿੱਖਾਂ ਦੇ ਵਿਚਾਰ ਇਸ ਤੋਂ ਭਿੰਨ ਹਨ। ਜਿਵੇਂ ਕਿ :—

"ਗੁਰ ਨਾਨਕ ਦੇਵ ਗੋਵਿੰਦ ਰੂਪ" ਨਾਮਕ ਪੁਸਤਕ ਦੇ ਪੰਨੇ ੯੮ ਤੇ ਡਾਕਟਰ ਕਰਤਾਰ ਸਿੰਘ ਜੀ ਲਿਖਦੇ ਹਨ ਕਿ :—"ਗੁਰਬਾਣੀ ਅਨੁਸਾਰ ਗੁਰੂ ਗੁਰ-ਜੋਤ ਹੈ :—

ਜੋਤ ਰੂਪ ਹਰਿ ਆਪ ਗੁਰ ਨਾਨਕ ਕਹਾਇਓ ॥" ਗੁਰੂ ਦੇਹ ਨਹੀਂ। ਦੇਹ ਦੇ ਦਰਸ਼ਨ ਨਾਲ ਕੁਝ ਪ੍ਰਾਪਤੀ ਨਹੀਂ ਹੋ ਸਕਦੀ :—

ਸਤਿਗੁਰੂ ਨੂੰ ਸਭ ਕੋਈ ਦੇਖਦਾ ਜੇਤਾ ਜਗਤ ਸੰਸਾਰ ॥
ਡਿਠੇ ਮੁਕਤ ਨ ਹੋਵਈ ਜਿਚਰ ਸਬਦਿ ਨ ਕਰੇ ਵੀਚਾਰ ॥"

(ਵਾਰ ਵਡਹੰਸ ਮਹਲਾ ੪)

ਇਸੇ ਪੁਸਤਕ ਦੇ ਪੰਨੇ ੧੦ ਤੇ ਇਹ ਭੀ ਲਿਖਿਆ ਹੈ ਕਿ :—

ਜੋਤਿ ਰੂਪ ਹਰਿ ਆਪੁ ਗੁਰੂ ਨਾਨਕ ਕਹਾਇਓ ॥"

ਸ਼੍ਰੀ ਗੁਰੂ ਨਾਨਕ ਦੇ ਹਿਰਦੇ ਵਿਚ ਨਿਰੰਕਾਰ ਨੇ ਆਪਣੇ ਆਪ ਨੂੰ ਰਖ ਕਰ, ਅਪਣਾ ਉਪਦੇਸ਼ ਕਰਾਇਆ ਹੈ। ਤਾਂ ਤੇ ਸ਼੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਤੇ ਨਿਰੰਕਾਰ ਇਕ ਹਨ। ਦੋ ਵਖਰੀਆਂ ਵਖਰੀਆਂ ਚੀਜ਼ਾਂ ਨਹੀਂ। ਇਸ ਸਚਾਈ ਨੂੰ ਮੁਖ ਰਖ ਕੇ ਹੀ, ਗੁਰੂ ਪੰਚਮ ਪਾਤਸ਼ਾਹ ਫੁਰਮਾਂਦੇ ਹਨ ਕਿ ਗੁਰੂ ਨਾਨਕ ਦੇਵ ਗੋਵਿੰਦ ਰੂਪ ਹੈ। ਕੋਈ ਭੇਦ ਨਹੀਂ। ਆਪ ਜੀ ਦਾ ਵਾਕ ਇਹ ਹੈ :—"ਗੁਰ ਨਾਨਕ ਦੇਵ ਗੋਵਿੰਦ ਰੂਪ"

(ਬਸੰਤ ਮ: ੫—ਪੰਨਾ ੧੧੯੨)

ਪ੍ਰਸ਼ਨ :—ਦਾਸ :—ਸ਼੍ਰੀ ਡਾਕਟਰ ਸਾਹਿਬ ਜੀ ਅਗੇ ਨਿਮ੍ਰਤਾ ਪੂਰਵਕ ਪ੍ਰਾਰਥਨਾ ਕਰਦਾ ਹੈ ਕਿ :—ਜੋਤਿ—ਕੀ ਸਰਵ ਵਿਆਪਕ ਹੈ ਯਾ ਇਕ ਦੇਸੀ ਹੈ। ਜੇਕਰ ਇਕ ਦੇਸੀ ਹੈ ਤਾਂ ਫਿਰ ਗੁਰੂ ਬਾਣੀ ਵਿਚ ਲਿਖਿਆ ਹੈ। ਜਿਵੇਂ ਕਿ :—

(੧) ਸਰਬ ਜੋਤਿ ਤੇਰੀ ਪਸਰਿ ਰਹੀ ॥
ਜਹ ਜਹ ਦੇਖਾ ਤਹ ਨਰ ਹਰੀ ॥੧॥੪॥੨॥

ਰਾਮਕਲੀ ਮਹਲਾ ੧॥ ਪੰਨਾ ੮੭੬॥

(੨) ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥
੩॥੪॥੧॥੭॥੯॥ ਧਨਾ ਸਰੀ ਮਹਲਾ ੧॥ ਪੰਨਾ ੬੬੩॥

(੩) ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥
ਗੁਪਤੁ ਪਰਗਟੁ ਵਰਤੈ ਸਭ ਥਾਈ, ਜੋਤੀ ਜੋਤਿ ਮਿਲਾਵਣਿਆ ॥

੨॥੮॥੧੮॥੧੯॥ ਮਾਝ ਮਹਲਾ ੩॥ ਪੰਨਾ ੧੨੦ ॥

(੪) ਸਰਬ ਜੋਤਿ ਮਹਿ ਜਾ ਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥
ਗੁਰ ਪਰਸਾਦਿ ਭਰਮ ਕਾ ਨਾਸੁ ॥ ਨਾਨਕ ਤਿਨ ਮਹਿ ਏਹੁ ਬਿਸਾਸੁ ॥
੩॥੮॥੨੩॥ ਗਉੜੀ ਮਹਲਾ ੫॥ ਪੰਨਾ ੨੯੪॥

(੫) ਸਗਲ ਬਨਸਪਤਿ ਮਹਿ ਬੈਸੰਤਰੁ, ਸਗਲ ਦੂਧ ਮਹਿ ਘੀਆ ।
ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥
੧॥੨॥੧॥੨੯॥ ਸੋਰਠਿ ਮਹਲਾ ੫॥ ਪੰਨਾ ੬੧੭॥

ਇਸ ਤਰ੍ਹਾਂ ਦੇ ਹੋਰ ਭੀ ਅਨੇਕਾਂ ਗੁਰ ਪ੍ਰਮਾਣ ਮਿਲਦੇ ਹਨ । ਜੇਕਰ ਕਿਹਾ ਜਾਏ ਕਿ ਸਰਬ ਵਿਆਪਕ ਹੈ ਤਾਂ ਫਿਰ ਉਹ ਜੋਤਿ ਸ਼੍ਰੀ ਗੁਰੂ ਨਾਨਕ ਦੇਵ ਜੀ ਵਿਚ ਹੀ ਕਿਵੇਂ ਸੀਮਿਤ ਹੋ ਸਕਦੀ ਹੈ। ਜੋ ਆਪ ਨੇ ਲਿਖਿਆ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਨਿਰੰਕਾਰ ਨੇ ਆਪਣੇ ਆਪ ਨੂੰ ਰਖ ਕਰ ਆਪਣਾ ਉਪਦੇਸ਼ ਕਰਾਇਆ ਹੈ ! ਬਾਕੀ ਰਿਹਾ ਗੁਰੂ ਦੇਹ ਨਹੀਂ । ਤਾਂ ਜਿਥੇ ਜਿਥੇ ਗੁਰੂ ਬਾਣੀ ਵਿਚ 'ਗੁਰੂ' ਦਾ ਧਿਆਨ ਤੇ ਦਰਸ਼ਨ ਕਰਨੇ ਲਿਖੇ ਹਨ ਉਥੇ ਜੋਤਿ ਦਾ ਧਿਆਨ ਤੇ ਦਰਸ਼ਨ ਕਿਵੇਂ ਕੀਤੇ ਜਾਣਗੇ ਕਿਉਂਕਿ ਜੋਤਿ ਦਾ ਤਾਂ ਕੋਈ ਰੂਪ-ਰੰਗ ਨਹੀਂ । ਜੇਕਰ ਹੈ ਤਾਂ ਫਿਰ ਉਹ ਦੇਹ ਦੀ ਤਰ੍ਹਾਂ ਕੋਈ ਹੋਰ ਦੂਸਰੀ ਦੇਹ ਸਿਧ ਹੋਵੇਗੀ, ਫਿਰ ਦੇਹਧਾਰੀ ਗੁਰੂ ਨਹੀਂ, ਇਹ ਕਿਵੇਂ ਸਿਧ ਹੋਵੇਗਾ । ਤਥਾ :—

ਜੋਤਿ ਦਾ ਨਾਮ 'ਗੁਰੂ ਨਾਨਕ' ਕਿਵੇਂ ਹੋ ਗਿਆ ਜਦ ਕਿ ਪਿਤਾ ਕਾਲੂ ਜੀ ਨੇ ਸ਼ਰੀਰ ਦਾ ਨਾਮ ਨਾਨਕ ਰਖਿਆ ਸੀ, ਤਾਂ ਫਿਰ ਜੋਤਿ ਰੂਪ ਹਰੀ ਨੇ ਗੁਰੂ ਨਾਨਕ ਕਿਵੇਂ ਕਹਾਇਆ ਕਿਉਂਕਿ ਜੋਤਿ ਸ਼ਰੀਰ ਨਹੀਂ ਇਹ ਤੁਸੀਂ ਆਪ ਹੀ ਸਿਧ ਕਰ ਰਹੇ ਹੋ। ਜੇਕਰ ਸ਼ਰੀਰ ਦੇ ਨਾਮ ਨਾਲ ਹੀ ਜੋਤਿ ਦਾ ਨਾਮ ਹੋ ਜਾਂਦਾ ਹੈ, ਤਾਂ ਫਿਰ ਜੋਤਿ ਸਾਰੇ ਸੰਸਾਰ ਦੇ ਵਿਚ ਵਿਆਪਿਕ ਹੈ ਤਾਂ ਫਿਰ ਸਾਰੇ ਸੰਸਾਰ ਦੇ ਨਾਮ ਹੀ ਉਸ ਜੋਤਿ ਦੇ ਹੋ ਸਕਦੇ ਹਨ। ਫਿਰ ਇਕੋ ਨਾਨਕ ਨਾਮ ਹੀ ਜੋਤਿ ਦਾ ਕਿਵੇਂ ਰਹਿ ਸਕਦਾ ਹੈ ।

ਜੇਕਰ ਕਿਹਾ ਜਾਏ ਕਿ ਭੱਟਾਂ ਦੇ ਸਵਈਏ ਅਨੁਸਾਰ ਗੁਰੂ ਨਾਨਕ ਦੇਵ ਗੋਵਿੰਦ ਰੂਪ ਹਨ। ਜੇ ਕਰ ਇਹ ਸਚ ਹੈ ਤਾਂ ਫਿਰ ਇਨ੍ਹਾਂ ਹੀ ਭੱਟਾਂ ਦੇ ਸਵਈਆਂ ਵਿਚ ਗੁਰੂ ਨਾਨਕ ਦੇਵ ਜੀ ਨੂੰ ਉਸੇ ਗੋਵਿੰਦ ਦਾ ਨਾਮ ਜਪਨ ਵਾਲਾ ਭੀ ਕਿਹਾ ਹੈ। ਜਿਸ ਤੋਂ ਗੁਰੂ ਨਾਨਕ ਦੇਵ ਜੀ ਤੋਂ ਗੋਬਿੰਦ ਕੋਈ ਵਖਰਾ ਸਿੱਧ ਹੁੰਦਾ ਹੈ। ਜਿਵੇਂ ਕਿ :—

ਸਤਿਗੁਰਿ ਨਾਨਕਿ, ਭਗਤਿ ਕਰੀ ਇਕ ਮਨਿ,

ਤਨੁ ਮਨੁ ਧਨੁ ਗੋਬਿੰਦ ਦੀਅਉ ॥੨॥੫॥੫੪॥

... ... ... ... ਸਵਈਏ ਮਹਲੇ ਚਉਥੇ ਕੇ ੪॥ਪੰਨਾ੧੪੦੫॥

ਇਥੇ ਹੀ ਬਸ ਨਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪ ਆਪਣੇ ਮੁਖਾਰਬਿੰਦ ਤੋਂ ਉਚਾਰਣ ਕੀਤੇ ਵਾਕਾਂ ਵਿਚ ਭੀ ਆਪਣੇ ਆਪ ਨੂੰ ਪਰਮਾਤਮਾ ਨਹੀਂ, ਬਲਕਿ ਜੋਤਿ ਰੂਪ ਗੋਵਿੰਦ ਤੋਂ ਭਿੰਨ ਮੰਨਿਆ ਹੈ। ਜਿਵੇਂ ਕਿ :—

(੧) ਤੂ ਦਰੀਆ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ, ਤੁਝ ਤੇ ਨਿਕਸੀ ਫੂਟਿ ਮਰਾ ॥
੧॥੪॥੩੧॥... ... ... ... ਸਿਰੀ ਰਾਗੁ ਮਹਲਾ ੧॥ਪਨਾ੨੫॥

(੨) ਨਾਨਕ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆ, ਸਾਚਾ ਖਸਮੁ ਹਮਾਰਾ ॥
੫॥੨॥੪॥ ... ... ... ... ਸੂਹੀ ਮਹਲਾ ੧॥ਪੰਨਾ੭੨੯॥

(੩) ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨਾ ਆਇਆ ॥
੪॥੪॥ ... ... ... ... ... ਗਉੜੀ ਮਹਲਾ ੧॥ਪੰਨਾ੧੫੨॥

(੪) ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ, ਅਨ ਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ, ਹੋਇ ਜਾਤੇ ਤੇਰੈ ਨਾਮਿ ਵਾਸਾ ॥੪॥
੧॥੭॥੯॥ ... ... ... ... ਧਨਾਸਰੀ ਮਹਲਾ ੧॥ਪੰਨਾ੬੬੩॥

(੫) ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨ ਪਵੈ, ਹਉ ਕੇ ਵਡੁ ਆਖਾ ਨਾਉ ॥
੧॥੪॥੨॥ ... ... ... ... ਸਿਰੀ ਰਾਗੁ ਮਹਲਾ ੧॥ਪੰਨਾ੧੪॥

ਇਨ੍ਹਾਂ ਗੁਰ ਵਾਕਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਜੋਤਿ ਰੂਪ ਪਰਮਾਤਮਾ ਤੋਂ ਭਿੰਨ ਹਨ। ਪਰ ਜਿਥੇ ਪੰਚਮ ਪਾਤ-ਸ਼ਾਹ ਜੀ ਨੇ ਇਹ ਕਿਹਾ ਹੈ ਕਿ :—"ਗੁਰ ਨਾਨਕ ਦੇਵ ਗੋਵਿੰਦ ਰੂਪ" ਹਨ। ਜੇ ਕਰ ਇਸੇ ਤੁਕ ਦੇ ਪੂਰੇ ਸ਼ਬਦ ਤੇ ਨਿਰਪੱਖ ਹੋ ਕੇ ਵਿਚਾਰ ਕੀਤਾ ਜਾਏ ਤਾਂ ਇਸ ਸ਼ਬਦ ਵਿਚ ਭਗਵਾਨ ਸ੍ਰੀ ਵਿਸ਼ਨੂ ਦੇਵ ਜੀ ਦੇ ਭਗਤਾ ਦਾ ਹੀ ਸਾਨੂੰ ਵਰਨਣ ਮਿਲਦਾ ਹੈ। ਤਾਂ ਤੇ ਉਸੇ ਵਿਸ਼ਨੂ ਭਗਵਾਨ ਗੋਵਿੰਦ ਦਾ ਹੀ ਰੂਪ ਸਿਧ ਹੋਣਗੇ ਤੇ ਸ੍ਰੀ ਵਿਸ਼ਨੂ ਦੇਵ ਭੀ ਦੇਹਧਾਰੀ ਹੀ ਹਨ। ਤਾਂ ਫਿਰ ਆਪ ਕਿਸ ਜੁਗਤੀ ਨੂੰ ਮੁਖ ਰਖ ਕੇ ਇਹ ਲਿਖ ਰਹੇ ਹੋ ਕੇ ਗੁਰੂ ਦੇਹਧਾਰੀ ਨਹੀਂ। ਤਥਾ :—

ਆਪ ਇਹ ਵੀ ਲਿਖ ਰਹੇ ਹੋ ਕਿ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਨਿਰੰਕਾਰ ਨੇ ਆਪਨੇ ਆਪ ਨੂੰ ਰਖ ਕਰ ਆਪਨਾ ਉਪਦੇਸ਼ ਕਰਾਯਾ ਹੈ। ਕੀ ਨਿਰੰਕਾਰ ਦੀ ਜੋਤਿ ਵੀ ਫਿਰ ਦੇਹਧਾਰੀ ਹੋ ਗਈ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਸ਼ਰੀਰ ਤੋਂ ਬਿਨਾ ਉਹ ਜੋਤਿ ਉਪਦੇਸ਼ ਨਹੀਂ ਕਰ ਸਕੀ, ਦੇਹ ਦੇ ਵਿਚ ਇਸਥਿਤ ਹੋ ਕੇ ਉਪਦੇਸ਼ ਕੀਤਾ। ਤਾਂ ਦੇਹਧਾਰੀ ਦਾ ਅਰਥ ਹੋਰ ਕੀ ਹੁੰਦਾ ਹੈ। ਜੋ ਆਪ ਕਹਿ ਰਹੇ ਹੋ ਕਿ ਗੁਰੂ ਦੇਹਧਾਰੀ ਨਹੀਂ ਬਲਕਿ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਹੀ ਜੋਤਿ ਪੂਰੀ ਆ ਗਈ ਫਿਰ ਉਹ ਸਰਵ ਵਿਆਪਿਕ ਨਹੀ ਸਿਧ ਹੋ ਸਕਦੀ। ਤੇ ਜੇਕਰ ਸਰਵ ਵਿਆਪਿਕ ਹੈ ਤਾਂ ਫਿਰ ਉਹ ਪਹਿਲੇ ਹੀ ਸਾਰੇ ਹਿਰਿਦਿਆਂ ਤਥਾ ਸਾਰੇ ਸ਼ਰੀਰਾਂ ਆਦਿਕਾਂ ਵਿਚ ਵਿਆਪਕ ਹੈ। ਉਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਵੀ ਪਹਿਲ ਹੀ...ਵਿਆਪਿਕ ਸੀ ਤਾਂ ਫਿਰ ਉਸ

ਨੇ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਆਪਣੇ ਆਪ ਨੂੰ ਕਿਵੇਂ ਰਖ ਕੇ ਤੇ ਆਪਣਾ ਉਪਦੇਸ਼ ਕਰਾਇਆ ? ਇਹ ਕਿਸ ਯੁਗਤੀ ਨਾਲ ਮੰਨ ਲਿਆ ਜਾਵੇ ?

ਜੇਕਰ ਇਹ ਸੱਚ ਹੈ ਕਿ ਨਿਰੰਕਾਰ ਨੇ ਹੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਆਪਨੇ ਆਪ ਨੂੰ ਰਖਕੇ ਉਪਦੇਸ਼ ਕਰਾਇਆ ਹੈ ਇਸ ਲਈ ਨਿਰੰਕਾਰ ਜੋਤਿ ਦਾ ਨਾਮ ਗੁਰੂ ਹੈ। ਤਾਂ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਾਂ ਹਿਰਦਾ-ਅੰਤਹ-ਕਰਣ ਨਹੀਂ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਹ ਗੁਰੂ ਜੋਤਿ ਕਿਵੇ ਠਹਿਰੀ ਹੋਈ ਹੈ। ਜੇਕਰ ਠਹਿਰੀ ਹੋਈ ਹੈ ਤਾਂ ਫਿਰ ਹਿਰਦੇ ਵਾਲੀ ਗਲ ਵੀ ਕਚੀ ਹੋ ਗਈ ਕਿ ਉਹਨਾਂ ਦੇ ਹਿਰਦੇ ਵਿਚ ਨਿਰੰਕਾਰ ਨੇ ਆਪਣਾ ਆਪ ਰਖਿਆ ਹੈ, ਫਿਰ ਤਾਂ ਉਹ ਜੋਤਿ ਅੰਤਹ-ਕਰਣ-ਹਿਰਦੇ ਤੋਂ ਬਿਨਾਂ ਵੀ ਹਰਿ ਇਕ ਪਦਾਰਥ ਵਿਚ ਠਹਿਰ ਸਕਦੀ ਹੈ। ਜੇਕਰ ਠਹਿਰ ਸਕਦੀ ਹੈ ਤਾਂ ਫਿਰ ਸਾਰੇ ਹੀ ਗੁਰੂ ਹੋਏ। ਕੀ ਇਹ ਉੱਤਰ ਗੁਰਮਤਿ ਅਨੁਸਾਰ ਹਨ ? ਜੇਕਰ ਨਹੀਂ ਤਾਂ ਫਿਰ ਇਨ੍ਹਾਂ ਦਾ ਗੁਰ ਪ੍ਰਮਾਣਾ ਤੇ ਯੁਗਤੀਆਂ ਦੁਆਰਾ ਉੱਤਰ ਦੇਣ ਦੀ ਕ੍ਰਿਪਾਲਤਾ ਕਰਨੀ।

---

# ਕੀ ਜੋਤਿ ਰੂਪ ਹਰੀ ਨੇ ਆਪ ਗੁਰੂ ਨਾਨਕ ਕਹਾਇਆ ਹੈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਥਾਵਾਂ ਤੇ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਨੀਵਾਂ ਹੀ ਕਹਾਇਆ ਹੈ। ਪਰ ਅਜ ਕਲ ਦੇ ਕੁਝ ਵਿਦਵਾਨਾਂ ਨੇ ਗੁਰੂ ਨਾਨਕ ਦੇਵ ਤੇ ਨਿਰੰਕਾਰ ਨੂੰ ਇਕ ਮੰਨਿਆ ਹੈ। ਦੂਜੇ ਸ਼ਬਦਾਂ ਵਿਚ ਇੰਜ ਕਹਿ ਲੋ ਕਿ ਗੁਰੂ ਨਾਨਕ ਦੇਵ ਜੀ ਮਹਾ-ਰਾਜ ਸਾਖਿਆਤ ਆਪ ਪਾਰ ਬ੍ਰਹਮ ਹੀ ਸਨ। ਜਿਵੇਂ ਕਿ—

'ਗੁਰੂ ਨਾਨਕ ਦੇਵ ਗੋਵਿੰਦ ਰੂਪ' ਨਾਮਕ ਪੁਸਤਕ ਦੇ ਪੰਨੇ ੧੦ ਤੇ ਲਿਖਿਆ ਹੈ :—

"ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਇਓ"

ਸ੍ਰੀ ਗੁਰੂ ਨਾਨਕ ਦੇ ਹਿਰਦੇ ਵਿਚ ਨਿਰੰਕਾਰ ਨੇ ਅਪਨੇ ਆਪ ਨੂੰ ਰਖ ਕਰ, ਅਪਨਾ ਉਪਦੇਸ਼ ਕਰਾਇਆ ਹੈ। ਤਾਂ ਤੇ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਤੇ ਨਿਰੰਕਾਰ ਇਕ ਹਨ। ਦੋ ਵਖਰੀਆਂ ਵਖਰੀਆਂ ਚੀਜ਼ਾਂ ਨਹੀਂ। ਇਸ ਸਚਾਈ ਨੂੰ ਮੁਖ ਰਖ ਕੇ ਹੀ, ਗੁਰੂ ਪੰਚਮ ਪਾਤਸ਼ਾਹ ਫੁਰਮਾਂਦੇ ਹਨ ਕਿ ਗੁਰੂ ਨਾਨਕ ਦੇਵ ਗੋਬਿੰਦ ਰੂਪ ਹੈ। ਕੋਈ ਭੇਦ ਨਹੀਂ। ਆਪ ਜੀ ਦਾ ਵਾਕ ਹੈ :—'ਗੁਰ ਨਾਨਕ ਦੇਵ ਗੋਵਿੰਦ ਰੂਪ ॥"

(ਬਸੰਤ ਮ: ੫—ਪੰਨਾ ੧੧੯੨)
(ਟ੍ਰੈਕਟ ਨੰ: ੧੦ ਦੇ ਪੰਨੇ ੧੦ ਵਿਚੋਂ)

ਸਮਾਧਾਨ :—ਸ੍ਰੀ ਮਾਨ ਡਾਕਟਰ ਸਾਹਿਬ ਜੀ ! ਇਥੇ ਹੀ ਬਸ ਨਹੀਂ ਇਹੁ ਜਹੇ ਹੋਰ ਭੀ ਸਾਨੂੰ ਗੁਰਪ੍ਰਮਾਣ ਮਿਲ ਸਕਦੇ ਹਨ। ਪਰ ਇਥੇ ਕੇਵਲ ਪੰਜ ਹੀ ਗੁਰ ਪ੍ਰਮਾਣ ਪਰਗਟ ਕੀਤੇ ਜਾਂਦੇ ਹਨ। ਜਿਵੇਂ ਕਿ :—

(੧) ਗੁਰ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰ ਕਾ ਸਬਦੁ ਨਾ ਮੇਟੈ ਕੋਈ ॥ ਗੁਰ ਨਾਨਕ ਨਾਨਕ ਹਰਿ ਸੋਇ ॥
੪॥੭॥੯॥...... ਗੋਂਡ ਮਹਲਾ ੫ ॥ ਪੰਨਾ ੮੬੫ ॥

(੨) ਕਬੀਰਿ ਧਿਆਇਓ ਏਕ ਰੰਗ ॥ ਨਾਮ ਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥
੮॥੧॥ ... ... ... ਬਸੰਤ ਮਹਲਾ ੫ ॥ ਪੰਨਾ ੧੧੯੨॥

(੩) ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥
ਹਰਿ ਗੁਰੁ ਨਾਨਕ ਜਿਨ ਪਰਸਿਅਉ, ਸਿ ਜਨਮ ਮਰਣ ਦੁਹ ਥੇ ਰਹਿਓ ॥
੫॥੯॥ ... ... ... ਸਵਜੇ ਸ੍ਰੀ ਮੁਖ ਵਾਕ ਮਹਲਾ ੫॥ ਪੰਨਾ ੧੩੮੬ ॥

(੪) ਜਿਹ ਠਾਕੁਰੁ ਸੁ ਪ੍ਰਸੰਨੁ ਭਯੋ, ਸਤਸੰਗਤਿ ਤਿਹ ਪਿਆਰੁ ॥
ਹਰਿ ਗੁਰੁ ਨਾਨਕੁ ਜਿਨ ਪਰਸਿਓ, ਤਿਨ ਸਭ ਕੁਲ ਕੀਓ ਉਧਾਰੁ ॥
੬॥੯॥... ... ਸਵਯੇ ਸ੍ਰੀ ਮੁਖ ਬਾਕ ਮਹਲਾ ੫ ॥ ਪੰਨਾ ੧੩੯੬ ॥

(੫) ਜਿਹ ਕ੍ਰਿਪਾਲੁ ਹੋਯਉ ਗੋਬਿੰਦੁ ਸਰਬ ਸੁਖ ਤਿਨਹੂ ਪਾਏ ॥
ਹਰਿ ਗੁਰੁ ਨਾਨਕੁ ਜਿਨ ਪਰਸਿਓ, ਤੇ ਬਹੁੜਿ ਫਿਰਿ ਜੋਨਿ ਨ ਆਏ ॥
੭॥੯॥... ... ਸਵਯੇ ਸ੍ਰੀ ਮੁਖ ਬਾਕ ਮਹਲਾ ੫ ॥ ਪੰਨਾ ੧੩੯੬ ॥

ਗੁਰਬਾਣੀ ਦੇ ਇਨ੍ਹਾਂ ਗੁਰਵਾਕਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਤੀ ਕਿਤਨੀ ਸ਼ਰਧਾਪੂਰਵਕ ਗੁਰੂ ਭਗਤੀ ਸੀ। ਪਰ ਇਨ੍ਹਾਂ ਗੁਰਵਾਕਾਂ ਦਾ ਇਹ ਭਾਵ ਨਹੀਂ ਹੈ ਕਿ ਗੁਰੂ ਨਾਨਕ ਦੇਵ ਜੀ ਹੀ ਆਪ ਨਿਰਗੁਣ ਨਿਰਾਕਾਰ ਬ੍ਰਹਮ ਹਨ। ਜੇਕਰ ਇਸ ਤੇ ਕਿਸੇ ਦਾ ਇਹ ਹਠ ਹੀ ਹੋਵੇ ਕਿ, ਇਨ੍ਹਾਂ ਉਪ੍ਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਆਪ ਹੀ ਨਿਰੰਕਾਰ-ਪਾਰਬ੍ਰਹਮ ਸਨ। ਇਨ੍ਹਾਂ ਤੋਂ ਭਿੰਨ ਹੋਰ ਕਈ ਪਰਮਾਤਮਾ ਹੀ ਨਹੀਂ ਹੈ।—ਇਹ ਉਨ੍ਹਾਂ ਦੀ ਇਕ ਵਡੀ ਭੁਲ ਹੈ। ਜੇਕਰ ਇੰਜ ਨਹੀਂ ਤਾਂ ਫਿਰ ਹੇਠ ਲਿਖੇ ਗੁਰਵਾਕਾਂ ਦਾ ਭਾਵ ਕੀ ਹੋਵੇਗਾ। ਜਿਵੇਂ ਕਿ :—

(੧) ਰੂਪੁ ਨ ਰੇਖ ਨ ਰੰਗੁ, ਕਿਛੁ ਤ੍ਰਿਹ ਗੁਣ ਤੇ ਪ੍ਰਭ ਭਿੰਨ ॥
ਤਿਸਹਿ ਬੁਝਾਏ ਨਾਨਕਾ ਜਿਸ ਹੋਵੈ ਸੁ ਪ੍ਰਸੰਨ ॥੧॥
੮॥੧੬॥੨੪॥... ... ਗਉੜੀ ਸਲੋਕ ਮਹਲਾ ੫ ॥ ਪੰਨਾ ੨੮੩॥

(੨) ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥ ੪॥੩॥੧੦੫॥
... ... ... ... ਆਸਾ ਮਹਲਾ ੫ ॥ ਪੰਨਾ ੩੯੭॥

(੩) ਬਰਨ ਆਸ੍ਰਮ ਸਾਸਤ੍ਰ ਸਨਉ ਦਰਸਨ ਕੀ ਪਿਆਸ ॥
ਰੂਪੁ ਨ ਰੇਖ, ਨ ਪੰਚ ਤਤ, ਠਾਕੁਰ ਅਬਿਨਾਸ ॥
੨॥੪॥੩੧॥੬੧॥ ਬਿਲਾਵਲੁ ਮਹਲਾ ੫ ॥ ਪੰਨਾ ੮੧੬ ॥

(੪) ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥
੧॥੪॥੧੯॥੨੧॥ ... ... ... ਗੋਂਡ ਮਹਲਾ ੫॥ ਪੰਨਾ ੮੬੮ ॥

(੫) ਸਗਲ ਪਰਾਧ ਦੇਹਿ ਲੋਰੋਨੀ ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥
ਜਨਮਿ ਨ ਮਰੈ ਨ ਆਵੈ ਨ ਜਾਇ ॥
ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥੧॥
... ... ... ਭੈਰਉ ਮਹਲਾ ੫॥ ਪੰਨਾ ੧੧੩੬॥

(੧)—ਗੁਰਬਾਣੀ ਪ੍ਰਮਾਣ ਨੰ: ੧ ਵਿਚ ਗੁਰੂ ਜੀ ਨੇ ਇਹ ਦਸਿਆ ਹੈ ਕਿ ਜੋਤੀ ਸਰੂਪ ਪਰਮਾਤਮਾ ਦਾ ਕੋਈ ਰੂਪ, ਰੰਗ ਨਹੀਂ ਹੈ। ਪਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਰੰਗ ਹੈ।

(੨)—ਗੁਰਬਾਣੀ ਪ੍ਰਮਾਣ ਨੰ: ੨ ਵਿਚ ਗੁਰੂ ਜੀ ਨੇ ਜੋਤੀ ਸਰੂਪ ਪਰਮੇਸ਼ੁਰ ਨੂੰ ਸੰਸਾਰ ਦੇ ਪਦਾਰਥਾਂ ਤੋਂ ਬਾਹਰ ਮੰਨਿਆ ਹੈ। ਪਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸ਼ਰੀਰ ਸੰਸਾਰ ਦੇ ਪੰਚ ਭੂਤਕ ਪਦਾਰਥਾਂ ਦੁਆਰਾ ਬਣਿਆ ਹੋਇਆ ਸਿਧ ਹੁੰਦਾ ਹੈ।

(੩)—ਗੁਰਬਾਣੀ ਪ੍ਰਮਾਣ ਨੰ: ੩ ਵਿਚ ਜੋਤੀ ਸਰੂਪ ਹਰੀ ਨੂੰ ਰੂਪ ਰੇਖ ਤੇ ਪੰਚ ਭੂਤਕ ਪਦਾਰਥਾਂ ਤੋਂ ਭਿੰਨ ਮੰਨਿਆ ਹੈ। ਪਰ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸ਼ਰੀਰ ਰੂਪ, ਰੇਖ ਤੇ ਪੰਚ ਤਤ ਦੁਆਰਾ ਬਣਿਆ ਹੋਇਆ ਹੈ।

(੪)—ਗੁਰਬਾਣੀ ਪ੍ਰਮਾਣ ਨੰ: ੪ ਵਿਚ ਜੋਤੀ ਸਰੂਪ ਪਾਰਬ੍ਰਹਮ ਦੀ ਬਾਲ ਤੇ ਬਿਰਧ ਅਵਸਥਾ ਨਹੀਂ ਮੰਨੀ ਗਈ। ਪਰ ਗੁਰਇਤਿਹਾਸਕ ਗ੍ਰੰਥਾਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਲ ਤੇ ਬਿਰਧ ਅਵਸਥਾ ਨੂੰ ਸਵੀਕਾਰ ਕੀਤਾ ਹੈ।

(੫)—ਗੁਰਬਾਣੀ ਪ੍ਰਮਾਣ ਨੰ: ੫ ਵਿਚ ਜੋਤੀ ਸਰੂਪ ਗੋਵਿੰਦ ਦਾ ਸੰਸਾਰ ਵਿਚ ਜਮਨਾ, ਮਰਣਾ ਤੇ ਆਉਣਾ, ਜਾਣਾ ਨਹੀਂ ਮੰਨਿਆ।

ਪਰ ਗੁਰੂ ਸਿਖ ਇਤਿਹਾਸਕ ਗ੍ਰੰਥ—ਗੁਰੂ ਨਾਨਕ ਦੇਵ ਜੀ ਦਾ ਸੰਸਾਰ ਵਿਚ ਆਉਣਾ-ਜਾਣਾ ਮੰਨਦਾ ਹੈ।

ਸ੍ਰੀਮਾਨ ਜੀ! ਗੁਰੁ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਦੇ ਸਾਨੂੰ ਅਨੇਕਾਂ ਹੀ ਗੁਰ ਪ੍ਰਮਾਣ ਮਿਲਦੇ ਹਨ। ਜਿਨ੍ਹਾਂ ਪ੍ਰਮਾਣਾ ਦੇ ਹੁੰਦਿਆ ਹੋਇਆ ਅਸੀਂ ਇਹ ਕਿਵੇਂ ਮਨ ਲਈਏ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਆਪ ਸਾਖਿਆਤ ਪਾਰਬ੍ਰਹਮ ਪਰਮੇਸ਼ੁਰ ਸਨ। ਇਨ੍ਹਾਂ ਉਪ੍ਰੋਕਤ ਪ੍ਰਮਾਣਾ ਦਾ ਡਾਕਟਰ ਕਰਤਾਰ ਸਿੰਘ ਜੀ ਪਾਸ ਕੀ ਉੱਤਰ ਹੈ।

ਜੇਕਰ ਫਿਰ ਭੀ ਇਸ ਵਿਚ ਕੋਈ ਹਠ ਹੀ ਹੋਵੈ ਤਾਂ ਫਿਰ ਆਉ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਹੋਈ ਬਾਣੀ ਤੇ ਵਿਚਾਰ ਕਰੀਏ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਆਪ ਨੂੰ ਕੀ ਕਹਾਉਂਦੇ ਸਨ। ਕੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਕਿਧਰੇ ਰਬ ਕਹਾਇਆ ਹੈ ? ਵੇਖੋ :—

(੧) ਹਮ ਨਹੀ ਚੰਗੇ, ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥

ਸੂਹੀ ਮਹਲਾ ੧॥ਪੰਨਾ ੭੨੮॥

(੨) ਨਾਨਕ ਮੂਰਖੁ ਏਕੁ ਤੂ, ਅਵਰੁ ਭਲਾ ਸੈਸਾਰੁ ॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥੪॥੨॥

ਪ੍ਰਭਾਤੀ ਮਹਲਾ ੧॥ਪੰਨਾ ੧੩੨੮॥

(੩) ਹਉ ਪਾਪੀ, ਪਤਿਤੁ, ਪਰਮ ਪਾਖੰਡੀ, ਤੂ ਨਿਰਮਲੁ ਨਿਰੰਕਾਰੀ ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ, ਠਾਕੁਰ ਸਰਣਿ ਤੁਮਾਰੀ ॥੧॥੪॥੫॥
... ... ... ਸੋਰਠਿ ਮਹਲਾ ੧॥ਪੰਨਾ੫੯੬॥

(੪) ਨਾ ਹਉ ਜਤੀ ਸਤੀ ਨਹੀ ਪੜਿਆ, ਮੂਰਖ ਮੁਗਧਾ ਜਨਮੁ ਭਇਆ ॥
ਪ੍ਰਣਵਤਿ ਨਾਨਕ ਤਿਨ੍ਹ ਕੀ ਸਰਣਾ, ਜਿਨ੍ਹ ਤੂੰ ਨਾਹੀ ਵੀਸਰਿਆ ॥
੨॥੨੯॥ ... ... ਆਸਾ ਮਹਲਾ ੧॥ਪੰਨਾ ੩੫੭॥

(੫) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ ॥

ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥

੫॥੬॥੫॥੧੭॥ ... ਗਉੜੀ ਚੇਤੀ ਮਹਲਾ ੧॥ਪੰਨਾ ੧੫੬॥

ਗੁਰਬਾਣੀ ਦੇ ਇਨ੍ਹਾਂ ਉਪ੍ਰੋਕਤ ਗੁਰ ਪ੍ਰਮਾਣਾ ਦਾ ਜੇਕਰ ਡਾਕਟਰ ਸਾਹਿਬ ਜੀ ਇਹ ਉੱਤਰ ਦੇਣ ਕਿ :—ਇਨ੍ਹਾਂ ਗੁਰ ਵਾਕਾਂ ਦਾ ਇਹ ਭਾਵ ਨਹੀਂ ਹੈ ਕਿ ਗੁਰੂ ਨਾਨਕ ਦੇਵ ਜੀ ਪਾਤਿਸ਼ਾਹ ਵਿਚ ਇਤਨੇ ਦੁਰਗੁਣ ਸਨ। ਇਹ ਤਾ ਨਿਮ੍ਰਤਾ ਭਾਵ ਪਰਗਟਾਉਣ ਖਾਤਰ ਉਚਾਰਣ ਕੀਤੇ ਗਏ ਹਨ। ਦਾਸ :—ਪੁਛਦਾ ਹੈ ਕਿ :—ਨਿਮ੍ਰਤਾ ਭਾਵ ਪ੍ਰਗਟਾਉਣ ਵਾਲੇ ਗੁਰ ਵਾਕਾਂ ਨੂੰ ਆਪ ਜੀ ਯਥਾਰਥ ਵਾਕ ਮੰਨਦੇ ਹੋ ਕਿ ਮਿਥਿਆ ਵਾਕ ?

ਜੇਕਰ ਫਿਰ ਭੀ ਡਾਕਟਰ ਕਰਤਾਰ ਸਿੰਘ ਜੀ ਦਾ ਇਸ ਵਿਚ ਕੋਈ ਹਠ ਹੀ ਹੋਵੇ ਕਿ :—ਸ੍ਰੀ ਗੁਰੂ ਨਾਨਕ ਦੇਵ ਜੀ ਤੇ ਨਿਰੰਕਾਰ ਇਕ ਹਨ। ਦੋ ਵਖਰੀਆਂ ਵਖਰੀਆਂ ਚੀਜ਼ਾਂ ਨਹੀਂ। ਜੇਕਰ ਇਹ ਸੱਚ ਹੈ। ਤਾਂ ਫਿਰ ਇੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਹੀ ਕੇਵਲ ਪਾਰਬ੍ਰਹਮ ਪਰਮੇਸ਼੍ਵਰ ਨਹੀਂ ਆਖਿਆ ਬਲਕਿ ਹੋਰ ਭੀ ਅਨੇਕਾਂ ਮਹਾਪੁਰਸ਼ਾਂ ਨੂੰ ਰਬ ਆਖਿਆ ਗਿਆ ਹੈ। ਜਿਵੇਂ ਕਿ :—

(੧) ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ।
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥੪॥੬॥੧੦੮॥

... ... ... ... ਆਸਾ ਮਹਲਾ ੫॥ਪੰਨਾ ੩੯੭॥

(੨) ਸਾਧ ਕੀ ਸੋਭਾ ਉਚ ਤੇ ਊਚੀ ॥ ਸਾਧ ਕੀ ਸੋਭਾ ਮੂਚ ਤੇ ਮੂਚੀ ॥
ਸਾਧ ਕੀ ਸੋਭਾ ਸਾਧ ਬਨਿ ਆਈ ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥

੮॥੭॥੨੪॥— ... ... ...ਗਉੜੀ ਮਹਲਾ ੫॥ਪੰਨਾ ੨੭੨॥

(੩) ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥

੩॥੮॥੧੯॥... ... ...ਗਉੜੀ ਮਹਲਾ ੫॥ਪੰਨਾ ੨੯੭॥

(੪) ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥
ਜਿਉ ਜਲ ਤਰੰਗ ਉਠਹਿ ਬਹੁ ਭਾਂਤੀ, ਫਿਰਿ ਸਲਲੈ ਸਲਲ ਸਮਾਇਦਾ ॥
੮॥੧੬॥੧॥੫॥ ... ... ... ਮਾਰੂ ਸੋਲਹਾ ਮਹਲਾ ੫॥ਪੰਨਾ ੧੦੭੬॥

(੫) ਕਾਟੇ ਅਗਿਆਨ ਤਿਮਰ ਨਿਰਮਲੀਆਂ ਬੁਧਿ ਬਿਗਾਸ ਬਿਬੇਕਾ ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ, ਸੇਵਕ ਠਾਕੁਰ ਭਏ ਏਕਾ ॥
੧॥੨॥੪॥੨੭॥ ... ਸਾਰੰਗ ਮਹਲਾ ੫॥ਪੰਨਾ ੧੨੦੯॥

ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥
ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥
ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥
ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥
ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥
ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥
ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥੨੪॥
ਗਉੜੀ ਮਹਲਾ ੫ ॥ਪੰਨਾ ੨੭੩॥

**ਗੁਰਬਾਣੀ ਦੇ ਇਨ੍ਹਾਂ ਗੁਰਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜੋ ਭੀ ਮਨੁੱਖ ਜੋਤੀ ਸਰੂਪ ਪਰਮਾਤਮਾ ਦਾ ਭਜਨ ਕਰਦਾ ਹੈ, ਓਹੀ ਹੀ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। ਨਾ ਕਿ ਕੇਵਲ ਗੁਰੂ ਨਾਨਕ ਦੇਵ ਜੀ ਮਹਾਰਾਜ ਹੀ ਗੋਵਿੰਦ ਰੂਪ ਹੋਏ ਸਨ।**

—o—

# ਗੁਰ ਮੂਰਤਿ ਸਿਉ ਲਾਇ ਧਿਆਨੁ ।
# ਈਹਾ ਊਹਾ ਪਾਵਹਿ ਮਾਨੁ ॥

(੧) ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੇ ਸੋਈ ਫਲੁ ਪਾਏ ॥
ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥
੪॥੫॥੨॥੪॥ ... ... ... ਧਨਾਸਰੀ ਮਹਲਾ ੧॥ਪੰਨਾ੬੬੧॥

(੨) ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥
ਸਗਲ ਤਿਆਗਿ ਗੁਰਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥
੪॥੬੧॥੧੩੦॥ ... ... ... ਗਉੜੀ ਮਹਲਾ ੫॥ਪੰਨਾ ੧੯੨॥

(੩) ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥

ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥
੧॥੪॥੫॥੭॥ ... ... ... ਗੋਂਡ ਮਹਲਾ ੫ ॥ਪੰਨਾ ੮੬੪॥

(੪) ਸਫਲ ਮੂਰਤਿ ਪਰਸਉ ਸੰਤਨ ਕੀ, ਇਹੈ ਧਿਆਨਾ ਧਰਨਾ ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ, ਪਰਿਓ ਸਾਧ ਕੀ ਸਰਨਾ ॥੨॥੧੬॥
ਦੇਵਗੰਧਾਰੀ ਮਹਲਾ ੫ ॥ ਪੰਨਾ ੫੩੧ ॥

(੫) ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ, ਇਹੈ ਅਘਾਵਨ ਪਾਂਨ ਕਉ ॥
ਅਕਾਲ ਮੂਰਤਿ, ਹੈ ਸਾਧ ਸੰਤਨ ਕੀ, ਠਾਹਰ ਨੀਕੀ ਧਿਆਨ ਕਉ ॥੧॥
ਬਾਣੀ ਮੰਤ੍ਰ ਮਹਾ ਪੁਰਖਨ ਕੀ, ਮਨਹਿ ਉਤਾਰਨ ਮਾਂਨ ਕਉ ॥

ਖੋਜਿ ਲਹਿਓ ਨਾਨਕ ਸੁਖ ਥਾਨਾਂ, ਹਰਿ ਨਾਮਾ ਬਿਸ੍ਰਾਮ ਕਉ ॥੨॥੧॥੨੦॥
... ... ... ਸਾਰੰਗ ਮਹਲਾ ੫ ॥ ਪੰਨਾ ੧੨੦੮ ॥

**ਗੁਰਬਾਣੀ ਦੇ ਇਨ੍ਹਾਂ ਉਪ੍ਰੋਕਤ ਗੁਰਪ੍ਰਮਾਣਾ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰਮੂਰਤਿ ਦਾ ਧਿਆਨ ਕਰਨਾ ਅਤੀ ਜ਼ਰੂਰੀ ਤੇ ਗੁਰਮਤਿ ਦੇ**

ਅਨੁਸਾਰ ਹੀ ਹੈ । ਪਰ ਡਾਕਟਰ ਕਰਤਾਰ ਸਿੰਘ ਜੀ ਆਪਣੇ ਟ੍ਰੈਕਟ ਨੰ: ੨ (ਧਿਆਨ ਕਿਸ ਉਤੇ ਸਿਮਰਨ ਵੇਲੇ ਜੋੜਨਾ ਚਾਹੀਦਾ ਹੈ ?) ਨਾਮਕ ਪੁਸਤਕ ਦੇ ਪੰਨੇ ੧ ਆਰੰਭ ਵਿਚ ਲਿਖਦੇ ਹਨ :—

"ਗੁਰਮਤਿ ਵਿਚ ਸਿਮਰਨ ਵੇਲੇ ਧਿਆਨ ਕੇਵਲ ਇਕ ਨਿਰੰਕਾਰ ਉਤੇ ਹੀ ਰਖਣ ਦਾ ਹੁਕਮ ਹੈ । ਕਿਸੇ ਤਸਵੀਰ ਉਤੇ ਭਾਵੇਂ ਉਹ ਗੁਰੂ ਸਾਹਿਬਾਨ ਦੀ ਹੀ ਕਿਉਂ ਨਾ ਹੋਵੇ—ਨਹੀਂ ਧਰਨਾ ਚਾਹੀਦਾ ।"

ਇਥੇ ਹੀ ਬਸ ਨਹੀਂ ਇਸੇ ਪੁਸਤਕ ਦੇ ਪੰਨੇ ੨੫-੨੬ ਤੇ ਲਿਖਦੇ ਹਨ ਕਿ :—

"ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ, ਗੁਰ ਸਬਦੀ ਲਗੈ ਧਿਆਨੁ ॥੧॥
(ਵਾਰ ਕਾਨੜਾ ॥ਸਲੋਕ ਮ: ੪ ਪੰਨਾ ੧੩੧੩)

ਭਾਵ ਅਰਥ—ਹੇ ਮਨ ! ਹਰੀ ਦਾ ਨਾਮ ਧਿਆਓ, ਕਿਉ ? ਦਰਗਹ ਵਿਚ ਮਾਨ ਪਾਵੋਗੇ ਜੋ ਇਛੋਗੇ ਸੋ ਫਲ ਮਿਲਣਗੇ ।

ਪ੍ਰਸ਼ਨ ਹੋਇਆ, ਜੀ ਅਰੂਪ ਨਾਲ ਧਿਆਨ ਕਿਸ ਤਰ੍ਹਾਂ ਲਗੇ ?

ਉਤਰ—ਗੁਰੂ ਦੇ ਸ਼ਬਦ ਬਾਣੀ ਨਾਲ ਮਨ ਨੂੰ ਜੋੜੇ । ਸਾਧਨਾ ਇਸ ਤਰ੍ਹਾਂ ਹੈ ਕਿ ਬਾਣੀ ਦੇ ਅਰਥ ਭਾਵ ਨੂੰ ਮਨ ਵਿਚ ਰਖੋ । ਜਿਧਰ ਬਾਣੀ ਲੈ ਜਾਂਦੀ ਹੈ, ਟੁਰੀ ਚਲੋ ਧਿਆਨ ਪਕਦਾ ਜਾਊ ਤੇ ਲੱਖਤਾ ਹੁੰਦੀ ਜਾਊ । ... ... ... ...

"ਸੁਣੀਐ ਲਾਗੈ ਸਹਿਜ ਧਿਆਨੁ ।"
(ਜਪੁਜੀ ਸਾਹਿਬ)

ਭਾਵ ਅਰਥ—ਬਾਣੀ ਸੁਣਨ ਨਾਲ, ਸਹਿਜ ਵਿਚ ਧਿਆਨ ਜੁੜ ਜਾਂਦਾ ਹੈ । ਸਿਧਾਂਤ ਇਹ ਹੈ ਕਿ ਬਾਣੀ ਦੇ ਅਰਥ ਭਾਵ ਵਿਚ ਮਨ ਨੂੰ ਰਖੀਏ, ਧਿਆਨ ਪਕਦਾ ਜਾਊ ।" (ਟ੍ਰੈਕਟ ਨੰ: ੨ ਵਿਚੋਂ)

ਪ੍ਰਸ਼ਨ :—ਪਿਆਰੇ ਪਾਠਕ ਜੀਉ ! ਇਸ ਵਿਚ ਡਾਕਟਰ ਸਾਹਿਬ ਜੀ ਨੇ ਪ੍ਰਸ਼ਨ ਤਾਂ ਬੜਾ ਅੱਛਾ ਲਿਆ ਹੈ ਕਿ 'ਧਿਆਨ ਕਿਸ ਉਤੇ

ਜੁੜਨਾ ਚਾਹੀਦਾ ਹੈ' ਤੇ ਮੇਹਨਤ ਵੀ ਬੜੀ ਕੀਤੀ ਹੈ, ਇਸ ਪ੍ਰਸ਼ਨ ਨੂੰ ਹਲ ਕਰਨ ਵਿਚ। ਪਰ ਹਲ ਅਜੇ ਵੀ ਸੰਤੋਖ ਜਨਕ ਨਹੀਂ ਹੋਇਆ ਭਾਵ ਡਾਕਟਰ ਸਾਹਿਬ ਜੀ ਨੇ ਹਰੀ ਦੇ ਚਰਨਾ ਦੇ ਧਿਆਨ ਦਾ ਅਰਥ ਇਸੇ ਪੁਸਤਕ ਦੇ ਪੰਨੇ ੨੨-੨੩-੨੪ ਤੇ ਬਾਣੀ ਪ੍ਰਮਾਣ ਦੇ ਕੇ ਕੀਤਾ ਹੈ ਕਿ ਸਤਿਗੁਰ ਦੇ ਸ਼ਬਦ ਨੂੰ ਹਿਰਦੇ ਵਿਚ ਧਾਰੇ ਭਾਵ ਗੁਰੂ ਦੇ ਸ਼ਬਦ-ਬਾਣੀ ਨਾਲ ਮਨ ਨੂੰ ਜੋੜੇ ਕਿ ਬਾਣੀ ਅਰਥ ਭਾਵ ਨੂੰ ਮਨ ਵਿਚ ਰਖੇ ਜਿਧਰੇ ਬਾਣੀ ਲੇ ਜਾਂਦੀ ਹੈ ਟੁਰੀ ਚਲੋ ਧਿਆਨ ਪਕਦਾ ਜਾਊ। ਇਥੇ ਸ੍ਰੀ ਮਾਨ ਡਾਕਟਰ ਸਾਹਿਬ ਜੀ ਨੂੰ ਇਹ ਵੀ ਦਸਣਾ ਚਾਹੀਦਾ ਸੀ ਕਿ ਗੁਰੂ ਦਾ ਸ਼ਬਦ-ਬਾਣੀ ਉਹ ਕਿਹੜੀ ਹੈ, ਜਿਸ ਦੇ ਅਰਥ ਭਾਵ ਵਿਚ ਮਨ ਨੂੰ ਜੋੜੇ। ਜੇਕਰ ਡਾਕਟਰ ਸਾਹਿਬ ਜੀ ਦਾ ਇਸ਼ਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਲ ਹੋਵੇ ਤਾਂ ਫਿਰ ਇਤਨੀ ਵਡੀ ਬਾਣੀ ਦੇ ਭਾਵ ਅਰਥ ਵਿਚ ਮਨ ਨੂੰ ਜੋੜਨਾ ਹੈ ਤਾਂ ਉਹ ਕੇੜਾ ਸ਼ਬਦ ਹੈ ਇਹ ਦਸਣ ਦੀ ਖੇਚਲ ਕਿਉਂ ਨਹੀਂ ਕੀਤੀ। ਜੇਕਰ ਸਾਰੀ ਬਾਣੀ ਦਾ ਹੀ ਧਿਆਨ ਧਰਨਾ ਹੈ ਤਾਂ ਇਕ ਸਮੇਂ ਵਿਚ ਸਾਰਾ ਧਿਆਨ ਧਰਿਆ ਨਹੀਂ ਜਾ ਸਕਦਾ। ਜੇਕਰ ਗੁਰਬਾਣੀ ਮੁਢੋਂ ਪੜਨੀ ਸ਼ੁਰੂ ਕਰ ਦੇਣੀ ਹੈ ਤੇ ਸਾਰੀ ਬਾਣੀ ਦੇ ਭੋਗ ਪਾਈ ਜਾਣੇ ਹਨ ਤਾ ਮਨ ਕਿਸ ਅਰਥ ਵਿਚ ਜੁੜ ਸਕੇਗਾ ਕਿਉਂਕਿ ਗੁਰਬਾਣੀ ਵਿਚ ਅਰਥ ਬਹੁਤ ਤਰ੍ਹਾਂ ਦੇ ਹਨ—ਕਿਤੇ ਨਾਮ ਦੀ ਮਹਿਮਾ ਹੈ, ਤੇ ਕਿਤੇ ਸਤਸੰਗ ਦੀ ਮਹਾਨਤਾ ਹੈ। ਤਥਾ ਕਿਤੇ ਬੈਰਾਗਿ ਅਤੇ ਕਿਤੇ ਦ੍ਰਿਸਟਾਂਤ। ਕਿਤੇ ਕਰਮ, ਉਪਾਸ਼ਨਾ ਤੇ ਕਿਤੇ ਗਿਆਨ ਭਾਵ ਕਿਸ ਵਿਸ਼ੇ ਦੇ ਅਰਥ ਨਾਲ ਮਨ ਨੂੰ ਜੋੜੇ। ਦ੍ਰਿਸਟਾਂਤਾ ਤਥਾ ਪ੍ਰਮਾਣਾਂ ਵਿਚ ਦੁਨੀਆਂ ਦੀਆ ਕਈ ਚੀਜਾਂ ਦੇ ਨਾਮ ਆਉਂਦੇ ਹਨ। ਕੀ ਉਨ੍ਹਾਂ ਚੀਜ਼ਾਂ ਦਾ ਹੀ ਧਿਆਨ ਧਰੇ। ਜਿਵੇਂ 'ਕੋਲੂ ਚਰਖਾ ਚਕੀ ਚਕ' ਆਦਿਕ ਕਈ ਚੀਜਾਂ ਦਾ ਵਰਣਨ ਮਿਲਦਾ ਹੈ। ਕੀ ਇਨ੍ਹਾ ਨੂੰ ਵੀ ਧਿਆਨ ਵਿਚ ਲਿਆਉਣ ਕਰਕੇ ਧਿਆਨ ਪਰਮਾਤਮਾ ਦੀ ਸੱਤਾ ਵਿਚ ਕਿਵੇਂ ਪਕਦਾ ਜਾਊਂ॥ ਗੁਰੂ ਬਾਣੀ ਵਿਚ ਹੋਰ ਭੀ ਕਈ ਪ੍ਰਮਾਣ ਮਿਲਦੇ ਹਨ ਜਿਵੇਂ ਕਿ :—

ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੇ ਸੂਲਿ॥

ਦੋਜਕਿ ਪਉਦਾ ਕਿਉ ਰਹੈ, ਜਾ ਚਿਤਿ ਨ ਹੋਇ ਰਸੂਲਿ ॥੨॥

ਗਉੜੀ ਕੀ ਵਾਰ ਮਹਲਾ ੫ ॥ ਪਉੜੀ ੮ ॥......ਮ: ੫ ॥ ਪੰਨਾ ੩੧੯ ॥

ਭਾਵਾਰਥ :—ਦੋਜਕਾਂ ਵਿਚ ਪੈਂਦਾ ਪੁਰਸ਼ ਕਿਵੇਂ ਰਹਿ ਸਕਦਾ ਹੈ, ਜੋ ਚਿਤ ਵਿਚ ਰਸੂਲ—ਮੁਹੰਮਦ ਨਹੀਂ ਆਂਦਾ। ਤਥਾ 'ਰਸੂਲਿ' ਦਾ ਅਰਥ ਸਰਦਾਰ ਬਹਾਦਰ ਕਾਨ੍ਹ ਸਿੰਘ ਨਾਭਾ ਨੇ ਆਪਣੇ 'ਮਹਾਨ ਕੋਸ਼' ਵਿਚ ਰਸੂਲੀ ਰਸੂਲ ਦੀ ਸਿਖਿਆ ਵੀ ਕੀਤੀ ਹੈ, ਜੋ ਕਿ ਰਸੂਲ ਦੀ ਸਿਖਿਆ ਕੁਰਾਨ ਹੈ, ਤਾਂ ਕੀ ਕੁਰਾਨ ਨੂੰ ਵੀ ਧਿਆਨ ਵਿਚ ਲਿਆਵੇ। ਤਥਾ :—

ਫਰੀਦਾ ਬੇ ਨਿਵਾਜਾ ਕੁਤਿਆ ਏਹ ਨਾ ਭਲੀ ਰੀਤਿ ॥

ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਸਲੋਕ ਸ਼ੇਖ ਫਰੀਦ ਜੀਉ ॥ ਪੰਨਾ ੧੩੮੧ ॥

ਸ੍ਰੀਮਾਨ ਜੀ! ਤਾਂ ਇੰਜ ਫਿਰ ਕੀ ਸਾਨੂੰ ਨਿਮਾਜ ਪੜ੍ਹਨੀ ਪਵੇਗੀ, ਤਾ ਧਿਆਨ ਮਕੇ ਵਿਚ ਜਾਵੇਗਾ। ਬਲਕਿ ਗੁਰਬਾਣੀ ਵਿਚ ਕਈ ਥਾਈਂ ਖੰਡਨ ਤੇ ਮੰਡਨ ਵੀ ਹੈ। ਸਿੱਧਾਂ ਨਾਲ ਖੰਡਨ-ਮੰਡਨ ਹੋਇਆ ਆਦੀ। ਤਥਾ ਜੈਨੀਆਂ ਦੇ ਮਤ ਦਾ ਖੰਡਨ। ਤਾਂ ਫਿਰ ਕੀ ਧਿਆਨ ਧਰਨ ਵੇਲੇ ਇਹ ਛਾਂਟੀ ਕਰਨੀ ਪਵੇਗੀ ਕਿ ਇਹ ਸਿਧਾਂਤ ਗੁਰਮਤਿ ਅਨੁਸਾਰ ਹੈ ਤੇ ਇਹ ਗੁਰਮਤਿ ਅਨੁਸਾਰ ਨਹੀਂ। ਇਸ ਲਈ ਇਸ ਦਾ ਧਿਆਨ ਨਹੀਂ ਧਰਨਾ। ਜੇਕਰ ਇੰਜ ਹੀ ਹੋਵੇ ਤਾਂ ਫਿਰ ਸਾਰੀ ਬਾਣੀ ਦੇ ਅਰਥਾਂ ਦੇ ਭਾਵ ਦਾ ਧਿਆਨ ਧਰਨ ਵਿਚ ਪਹਿਲੇ ਬਾਣੀ ਪੜ੍ਹਨ ਵੇਲੇ ਬੁਧੀ ਨਾਲ ਜਜਮਿੰਟ ਕਰਨੀ ਪਵੇਗੀ। ਜੇ ਕਰਨੀ ਪਵੇਗੀ ਤਾਂ ਉਹ ਧਿਆਨ ਕੀ ਹੋਇਆ। ਉਹ ਤਾਂ ਛਾਣ ਬੀਣ ਕਰਨ ਵਾਲੀ ਚਤੁਰ-ਬੁਧੀ ਦਾ ਵਿਵੇਕ ਹੋਇਆ।

ਪਰ ਆਪ ਲਿਖ ਰਹੇ ਹੋ ਕਿ ਬਾਣੀ ਪੜ੍ਹਨ ਨਾਲ ਹੀ ਧਿਆਨ ਪਕਦਾ ਜਾਉ। ਤਥਾ ਧਿਆਨ ਸਹਿਜ ਵਿਚ ਜੁੜ ਜਾਂਦਾ ਹੈ। ਬਲਕਿ ਪੜ੍ਹਨ ਮਾਤ੍ਰ ਦਾ ਵੀ ਬਾਣੀ ਵਿਚ ਖੰਡਨ ਕੀਤਾ ਗਿਆ ਹੈ। ਜਿਵੇਂ ਕਿ :—

ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥੧॥
ਆਸਾ ਕੀ ਵਾਰ ਮਹਲਾ ੧ ॥ ਪਉੜੀ ੯ ॥ ......ਸਲੋਕ ਮ:੧॥ਪੰਨਾ੪੬੭॥

ਭਾਵਾਰਥ :—ਬਹੁਤੇ ਪੜ੍ਹਨ ਵਿਚ ਕਲਿਆਨ ਨਹੀਂ । ਪਰ ਲੇਖੇ ਵਿਚ ਇਕ ਗਲ ਸਮਝਣ ਵਿਚ ਹੈ । ਤਾਂ ਤੇ ਜੋ ਲੇਖੇ ਦੀ ਇਕ ਗਲ ਹੈ ਧਿਆਨ ਵੀ ਉਸੇ ਵਿਚ ਹੀ ਜੋੜਨਾ ਚਾਹੀਦਾ ਹੈ । ਤਥਾ :— ਬਾਣੀ ਵਿਚ ਇਹ ਵੀ ਲਿਖਿਆ ਹੈ ਕਿ :—

ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ, ਬਾਹੁੜਿ ਜਨਮਿ ਨ ਆਵਾ ॥੧॥੪॥
੨॥ ... ... ...ਬਿਲਾਵਲੁ ਮਹਲਾ ੧ ॥ ਪੰਨਾ ੭੯੫ ॥

ਤਾਂ ਫਿਰ ਸਾਰੀ ਬਾਣੀ ਛਡ ਕੇ ਉਸ ਇਕ ਸ਼ਬਦ ਦਾ ਹੀ ਧਿਆਨ ਜੋੜਨਾ ਚਾਹੀਦਾ ਹੈ । ਪਰ ਇਥੇ ਪ੍ਰਸ਼ਨ ਆ ਖੜਾ ਹੁੰਦਾ ਹੈ ਕਿ ਉਹ ਸ਼ਬਦ ਕੇੜਾ ਇਕ ਹੈ ਜੋ ਪ੍ਰਾਣਾ ਵਿਚ ਵਸ ਜਾਵੇ ਤਾਂ ਫਿਰ ਜਨਮ ਵਿਚ ਨਹੀਂ ਆਇਆ ਜਾਂਦਾ । ਜੇ ਕੋਈ ਇਕ ਸ਼ਬਦ ਨਾਮ ਕਿਹਾ ਜਾਵੇ ਤਾਂ ਗੁਰੂਬਾਣੀ ਵਿਚ ਅਨੇਕਾਂ ਨਾਮਾ ਦੇ ਜਪਣ ਦੀ ਆਗਿਆ ਤੇ ਮਹਿਮਾ ਲਿਖੀ ਹੋਈ ਮਿਲਦੀ ਹੈ । ਫਿਰ ਨਿਰਣਾ ਕਰਨਾ ਕਠਿਨ ਹੈ ਕਿ ਉਹ ਕੇੜਾ ਸ਼ਬਦ ਹੈ ਜਿਸ ਦੀ ਸਾਰੀ ਬਾਣੀ ਨਾਲੋਂ ਮਹਾਨਤਾ ਵੱਧ ਹੈ । ਜੇਕਰ ਕਿਸੇ ਨਾਮ ਨੂੰ ਵੱਧ ਕਹਿ ਦਿੱਤਾ ਜਾਵੇ ਤਾਂ ਫਿਰ ਬਾਕੀ ਦੀ ਬਾਣੀ ਦਾ ਅਪਮਾਨ ਸਿੱਧ ਹੋ ਜਾਵੇਗਾ ।

ਇਸ ਤਰ੍ਹਾਂ ਦੇ ਇਨ੍ਹਾਂ ਸੰਕਿਆ ਦਾ ਸਾਫ ਸਾਫ ਨਿਰਣੇ ਕਰ ਕੇ ਹੀ ਸ੍ਰੀਮਾਨ ਡਾਕਟਰ ਸਾਹਿਬ ਜੀ ਨੂੰ ਲਿਖਣਾ ਚਾਹੀਦਾ ਸੀ, ਜੋ ਨਹੀਂ ਲਿਖਿਆ । ਬਾਕੀ :—ਗੁਰਬਾਣੀ ਵਿਚ ਸ਼ਬਦ ਦੇ ਧਿਆਨ ਤੋਂ ਬਿਨਾ ਹੋਰ ਵੀ ਕਈ ਧਿਆਨ ਲਿਖੇ ਹਨ । ਜਿਵੇਂ ਕਿ :—

ਮੰਤ੍ਰੰ ਰਾਮ ਰਾਮ ਨਾਮੰ, ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ, ਜੁਗਤਿ ਨਿਰਮਲ ਨਿਰਵੈਰਣਹ ॥੪੦॥
ਸਲੋਕ ਸਹਸ ਕ੍ਰਿਤੀ ਮਹਲਾ ੫ ॥ ਪੰਨਾ ੧੩੫੭ ॥

ਤਾਂ ਕੀ ਸੱਚ ਹੈ :—ਸਰਬ ਪੂਰਨ ਬ੍ਰਹਮ ਦਾ ਧਿਆਨ ਧਰਨਾ ਜਾ ਬਾਣੀ ਦੇ ਅਰਥ ਭਾਵ ਦਾ ਧਿਆਨ ਕਰਨਾ। ਜੇਕਰ ਕਿਹਾ ਜਾਵੇ ਕਿ ਬਾਣੀ ਦੇ ਅਰਥ ਭਾਵ ਦਾ ਧਿਆਨ ਹੀ ਪੂਰਨ ਬ੍ਰਹਮ ਦਾ ਧਿਆਨ ਹੈ। ਇਹ ਕਦੀ ਨਹੀਂ ਹੋ ਸਕਦਾ ਕਿਉਂਕਿ ਗੁਰਬਾਣੀ ਦੇ ਸਾਰੇ ਸ਼ਬਦ ਪੂਰਨ ਬ੍ਰਹਮ ਦੇ ਵਾਚਕ ਨਹੀਂ ਹਨ। ਤੇ ਕਈ ਸਾਕਾਰ ਰੂਪ ਪਰਮਾਤਮਾ ਦੇ ਵੀ ਵਾਚਕ ਹਨ ਅਤੇ ਕਈ ਅਭੇਦਤਾ ਦੇ ਵੀ ਵਾਚਕ ਸ਼ਬਦ ਹਨ। ਜਿਥੇ ਧਿਆਨ ਧਾਰਨਾ ਹੀ ਨਹੀਂ ਬਣਦਾ ਭਾਵ ਧਿਆਨ ਦਾ ਵੀ ਖੰਡਨ ਹੋ ਜਾਂਦਾ ਹੈ। ਜਿਵੇਂ ਕਿ :—

ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ॥੯॥
੧੬॥੩॥੧੫॥ ... ... ... ਮਾਰੂ ਸੋਲਹਾ ਮਹਲਾ ੧॥ਪੰਨਾ੧੦੩੫॥

ਪਰ ਉਤੇ ਦਸਿਆ ਗਿਆ ਹੈ ਕਿ ਗੁਰਬਾਣੀ ਦੇ ਕਈ ਸ਼ਬਦਾਂ ਵਿਚ ਇਤਿਹਾਸ ਤਥਾ ਦ੍ਰਿਸਟਾਂਤ, ਕਰਮ-ਕਾਂਡ, ਉਪਾਸ਼ਨਾ ਕਈ ਸੰਸਾਰਿਕ ਪਦਾਰਥਾਂ ਦੇ ਅਲੰਕਾਰ ਵੀ ਹਨ। ਤਾਂ ਤੇ ਸਾਰੇ ਸ਼ਬਦ ਪੂਰਨ ਬ੍ਰਹਮ ਦੇ ਹੀ ਵਾਚਕ ਨਹੀਂ। ਤਾਂ ਫਿਰ ਬਾਣੀ ਦੇ ਅਰਥ ਭਾਵ ਵਿਚ ਮਨ ਨੂੰ ਜੋੜਨ ਨਾਲ ਮਨ ਇਕ ਰੂਪ ਕਿਵੇਂ ਹੋਵੇਗਾ। ਤੇ ਪੂਰਨ-ਬ੍ਰਹਮ ਵਿਚ ਲੀਨ ਕਿਵੇਂ ਹੋਵੇਗਾ।

ਸ੍ਰੀ ਮਾਨ ਡਾਕਟਰ ਕਰਤਾਰ ਸਿੰਘ ਜੀ ਮਹਾਰਾਜ! ਇਹ ਹਨ ਆਪ ਦੇ ਮਨ ਦੇ ਧਿਆਨ ਜੋੜਨ ਦੇ ਸਮਾਧਾਨ ਵਿਚ ਸ਼ੰਕੇ। ਸੋ ਕਿਰਪਾ ਕਰਕੇ ਟ੍ਰੈਕਟ ਨੰ: ੨ ਦੀ ਦੂਜੀ ਅਡੀਸ਼ਨ ਵਿਚ ਇਨਾਂ ਦਾ ਸਮਾਧਾਨ ਕਰਨਾ।

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥

ਗੁਰ ਕੇ ਚਰਨ ਰਿਦੈ ਲੈ ਧਾਰਉ ॥
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥
(ਗੋਂਡ ਮਹਲਾ ੫ ॥ ਪੰਨਾ ੮੬੪) ।

—o—

# ਗੁਰੂ ਦੀ ਲੋੜ

ਹਰ ਮਨੁਖ ਨੂੰ ਗੁਰੂ ਧਾਰਣ ਕਰਨੇ ਦੀ ਲੋੜ ਹੈ, ਇਸ ਲਈ ਗੁਰੂ ਨੂੰ ਲੋੜ ਭਾਵ ਖੋਜ-ਢੂੰਢਿ ਕੇ ਤੇ ਆਪਣੇ ਕਲਯਾਣ ਲਈ ਗੁਰੂ ਕਰਨਾ ਚਾਹੀਦਾ ਹੈ । ਜਿਵੇਂ ਕਿ :—

(੧) ਐਸਾ ਸਤਿਗੁਰੁ ਲੋੜਿ ਲਹੁ, ਜਿਦੂ ਪਾਈਐ ਸਚੁ ਸੋਇ ॥
ਅਸੁਰ ਸੰਘਾਰੈ ਸੁਖਿ ਵਸੈ, ਜੋ ਤਿਸੁ ਭਾਵੈ ਸੁ ਹੋਇ ॥ ੩ ॥ ੪ ॥੧੧॥੪੪॥
ਸਿਰੀ ਰਾਗ ਮਹਲਾ ੩ ॥ ਪੰਨਾ ੩੦ ॥

(੨) ਏ ਮਨ ਐਸਾ ਸਤਿਗੁਰੁ ਖੋਜਿ ਲਹੁ, ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥ ੨ ॥
ਵਡਹੰਸ ਕੀ ਵਾਰ ਮਹਲਾ ੪॥ ਪਉੜੀ ੧੪॥ ......ਮ: ੩॥ਪੰਨਾ ੫੯੧॥

(੩) ਐਸਾ ਸਜਣੁ ਲੋੜਿ ਲਹੁ, ਮੈ ਪ੍ਰੀਤਮੁ ਦੇਇ ਮਿਲਾਇ ॥
ਸਤਿਗੁਰਿ ਮਿਲਿਐ ਹਰਿ ਪਾਇਆ, ਮਿਲਿਆ ਸਹਜਿ ਸੁਭਾਇ ॥
੫॥੧੪॥੧॥੨॥੧੧॥ ... ... ... ਸੂਹੀ ਮਹਲਾ ੪॥ਪੰਨਾ ੭੫੮ ॥

(੪) ਮੇਰੈ ਅੰਤਰਿ ਲੋਚਾ ਮਿਲਣ ਕੀ, ਕਿਉ ਪਾਵਾ ਪ੍ਰਭੁ ਤੋਹਿ ॥
ਕੋਈ ਐਸਾ ਸਜਣੁ ਲੋੜਿ ਲਹੁ, ਜੋ ਮੇਲੇ ਪ੍ਰੀਤਮੁ ਮੋਹਿ ॥੨॥
ਰਾਮਕਲੀ ਕੀ ਵਾਰ ਮਹਲਾ ੫ ॥ਪਉੜੀ ੨॥ ... ਮ: ੫॥ਪੰਨਾ ੯੫੭॥

(੫) ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥
ਮਾਰੂ ਵਾਰ ਮਹਲਾ ੫ ਡਖਣੇ ਮ: ੫ ॥ਪਉੜੀ ੨੨॥ ਸਲੋਕ ਡਖਣੇ ਮ: ੫॥
ਪੰਨਾ ੧੧੦੨॥

ਗੁਰੂਬਾਣੀ ਦੇ ਇਨ੍ਹਾਂ ਗੁਰਪ੍ਰਮਾਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਕੋਈ ਅਲਭ ਪਦਾਰਥ ਹੈ ਭਾਵ ਹਰ ਥਾਂ ਨਹੀਂ ਮਿਲਦਾ । ਇਸ ਲਈ ਗੁਰੂ ਸਾਹਿਬਾਂ ਦਾ ਕਥਨ ਹੈ ਕਿ 'ਗੁਰੂ' ਨੂੰ ਖੋਜ ਲਭ ਕੇ ਤੇ ਗੁਰੂ ਧਾਰਣ ਕਰਣਾ ਚਾਹੀਦਾ ਹੈ । ਇਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬਾਂ ਦਾ ਸਚੇ ਗੁਰੂਆਂ ਵਲ ਧਿਆਣ ਦਲਾਣੇ ਦਾ ਹੈ ਤੇ ਕਚੇ ਗੁਰੂਆਂ ਦਾ ਇਸ ਵਿਚ ਖੰਡਨ ਹੈ । ਜਿਸ ਤਰ੍ਹਾਂ ਕਿ ਹੇਠ ਲਿਖਤ ਗੁਰੂ ਬਾਣੀ ਦੇ ਪ੍ਰਮਾਣਾਂ ਵਿਚ ਅਧੂਰੇ ਗੁਰੂਆਂ ਦਾ ਖੰਡਨ ਭੀ ਕੀਤਾ ਗਿਆ ਹੈ :—

—o—

# ਕਾਚੇ ਗੁਰ ਤੇ ਮੁਕਤਿ ਨ ਹੂਆ ॥

(੧) ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥੬॥੯॥੨॥੫॥
ਸੂਹੀ ਛੰਤ ਮਹਲਾ ੧॥ਪੰਨਾ ੭੬੭॥

... ... ... ...

(੨) ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥
ਮੂਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥੧॥
ਮਾਝ ਕੀ ਵਾਰ ਮਹਲਾ ੧॥ ਪਉੜੀ ੫॥ ...... ਸਲੋਕ ਮ:੧॥ਪੰਨਾ ੧੪੦॥

(੩) ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥
ਸਾਰੰਗ ਕੀ ਵਾਰ ਮਹਲਾ ੪ ॥ਪਉੜੀ ੨੨॥...ਸਲੋਕ ਮ: ੧॥ਪੰਨਾ ੧੨੪੫॥

(੪) ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥
ਗੁਰੂ ਸਦਾਏ ਅਗਿਆਨੀ ਅੰਧਾ, ਕਿਸੁ ਓਹੁ ਮਾਰਗਿ ਪਾਏ ॥੩॥੪॥

ਪ॥੭॥ ... ... ... ... ... ਗੂਜਰੀ ਮਹਲਾ ੩॥ਪੰਨਾ ੪੯੧॥

(੫) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
ਓਇ ਭਾਣੈ ਚਲਨਿ ਆਪਣੈ, ਨਿਤ ਝੂਠੋ ਝੂਠੁ ਬੋਲੇਨਿ ॥੨॥
ਰਾਮਕਲੀ ਕੀ ਵਾਰ ਮਹਲਾ ੩॥ ਪਉੜੀ ੧੦ ...ਮ: ੩ ॥ਪੰਨਾ ੯੫੧॥

ਗੁਰੂਬਾਣੀ ਦੇ ਇਨ੍ਹਾਂ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰ ਘਰ ਵਿਚ ਅਧੂਰੇ ਭਾਵ ਕਚੇ ਗੁਰੂਆਂ ਦਾ ਸਤਿਕਾਰ ਨਹੀਂ । ਇਸ ਲਈ ਹਰ ਮਨੁੱਖ ਨੂੰ ਚਾਹੀਦਾ ਹੈ ਕਿ ਚੰਗੀ ਤਰ੍ਹਾਂ ਪੂਰੇ ਗੁਰੂ ਦੀ ਖੋਜ-ਪੜਤਾਲ ਤੇ ਲਭ ਕੇ ਹੀ ਗੁਰੂ ਧਾਰਣ ਕਰਨਾ ਚਾਹੀਦਾ ਹੈ । :—

(ਨੋਟ)—ਦਾਸ :—ਕੀ ਸਿੱਖ ਧਰਮ ਦੇ ਆਗੂਆਂ ਤੋਂ ਇਹ ਪੁਛ ਸਕਦਾ ਹੈ ਕਿ ਪੰਜ ਪਿਆਰੇ ਤੇ ਪੰਥ ਦੇਹਧਾਰੀ ਨਹੀਂ ਹਨ ? ਜੇਕਰ ਹਨ ਤਾਂ ਫਿਰ ਆਪ ਲੋਕਾਂ ਨੇ ਦੇਹਧਾਰੀ ਗੁਰੂਆਂ ਦਾ ਖੰਡਨ ਕੀ ਕੀਤਾ ? ਬਾਕੀ ਰਿਹਾ ਅਧੂਰੇ ਭਾਵ ਕਚੇ ਗੁਰੂ ਦਾ ਖੰਡਨ । ਕੀ ਆਪ ਦੇ ਪੰਜ ਪਿਆਰੇ ਤੇ ਪੰਥ ਪੂਰੇ ਤੇ ਸੱਚੇ ਗੁਰੂ ਹਨ ? ਜੇਕਰ ਹਨ ਤਾਂ ਫਿਰ ਇਸ ਦਾ ਆਪ ਲੋਕਾਂ ਪਾਸ ਸਬੂਤ ਕੀ ਹੈ ? ਕੀ ਇਨ੍ਹਾਂ ਪੰਜ ਪਿਆਰਿਆਂ ਨੇ ਤੇ ਪੰਥ ਨੇ ਗੁਰੂਬਾਣੀ ਦੇ ਆਸ਼ੇ ਅਨੁਸਾਰ ਪਰਮਾਤਮਾ ਨੂੰ ਜਾਣ ਲਿਆ ਹੈ ? ਕੀ ਇਨ੍ਹਾਂ ਦੇ ਹਿਰਦੇ ਵਿਚ ਹਰੀ ਦੇ ਨਾਮ ਦਾ ਨਿਵਾਸ ਹੋ ਗਿਆ ਹੈ ? ਕੀ ਇਨ੍ਹਾਂ ਨੇ ਪੰਜ ਦੂਤ ਭਾਵ ਪੰਜ ਕਾਮ ਕ੍ਰੋਧ ਆਦਿਕਾਂ ਨੂੰ ਛਿਕ ਕੇ ਵਸ ਕਰ ਲਿਆ ਹੈ ? ਕੀ ਇਨ੍ਹਾਂ ਪੰਜ ਪਿਆਰਿਆਂ ਨੇ ਤੇ ਪੰਥ ਨੇ ਆਪਣੇ ਹਿਰਦੇ ਵਿਚੋਂ ਮੋਹ ਰੂਪੀ ਅੰਧੇਰੇ ਦਾ ਨਾਸ ਕਰ ਦਿੱਤਾ ਹੈ ? ਕੀ ਇਨ੍ਹਾਂ ਪੰਜ ਪਿਆਰਿਆਂ ਨੇ ਤੇ ਪੰਥ ਨੇ ਆਪਣੇ ਵੈਰੀਆਂ ਤੇ ਮਿਤ੍ਰਾਂ ਨੂੰ ਇਕੋ ਜਿਹਾ ਜਾਣ ਲਿਆ ਹੈ ? ਜੇ ਕਰ ਨਹੀਂ ਤਾਂ ਫਿਰ ਇਹ—ਪੰਜ ਪਿਆਰੇ ਤੇ ਪੰਥ ਗੁਰੂ ਕਿਵੇਂ ਹੋ ਗਏ ?

ਤਾਂ ਤੇ :—ਹਰ ਮਨੁਖ ਨੂੰ ਪੂਰੇ ਤੇ ਸੱਚੇ 'ਗੁਰੂ' ਦੀ ਲੋੜ ਹੈ। ਜਿਸ ਨੂੰ ਗੁਰੂ ਸਾਹਿਬਾਂ ਨੇ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ

ਕਥਨ ਕਰ ਦਿੱਤਾ ਹੈ ਕਿ ਉਹ ਕਿਹੜੇ ਪੂਰੇ ਤੇ ਸੱਚੇ ਗੁਰੂ ਹਨ। ਜਿਸ ਤਰ੍ਹਾਂ ਕਿ :—

(੧) ਸਤਿਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ ॥੧॥
੮॥੧੮॥੨੪॥ ... ... ...ਗਉੜੀ ਮਹਲਾ ੫॥ਪੰਨਾ ੨੮੬॥

(੨) ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥ ਅਨਿਕ ਬਾਰ ਗੁਰ ਕਉ ਬਲਿ ਜਾਉ ॥
ਸਰਬ ਨਿਧਾਨ ਜੀਅ ਕਾ ਦਾਤਾ ॥ ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥
੩॥੮॥੧੮॥੨੪॥ ... ... ...ਗਉੜੀ ਮਹਲਾ ੫ ॥ਪੰਨਾ ੨੮੭॥

(੩) ਸੋ ਸਤਿਗੁਰੁ ਜਿ ਸਚੁ ਧਿਆਇਦਾ, ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ, ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥੮॥
ਪਉੜੀ ੮॥ ... ... ...ਗਉੜੀ ਕੀ ਵਾਰ ਮਹਲਾ ੪॥ਪੰਨਾ ੩੦੪॥

(੪) ਸੋ ਸਤਿਗੁਰੁ ਸੇਵਿਹੁ ਸਾਧ ਜਨੁ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ, ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥
ਤਿਸੁ ਸਤਿਗੁਰੁ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਗੁਰ ਕਹਹੁ ਸਭਿ ਧੰਨੁ ਧੰਨੁ, ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥
ਪਉੜੀ ੩॥ ... ... ...ਵਡਹੰਸ ਕੀ ਵਾਰ ਮਹਲਾ ੪॥ਪੰਨਾ ੫੮੬॥

ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ,
ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥
ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ,
ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ,
ਜਿਸ ਕੀ ਸੇਵਾ ਤੇ ਹਮ ਹਰਿਨਾਮਿ ਲਿਵ ਲਾਈ ॥
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ,
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮਦ੍ਰਿਸਟਿ ਦਿਖਾਈ ॥

ਧਨੁ ਧਨੁ ਸਤਿਗੁਰੁ ਮਿਤ੍ਰ ਹਮਾਰਾ,
ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥
ਪਉੜੀ ੧੯॥ ਵਡਹੰਸ ਕੀ ਵਾਰ ਮਹਲਾ ੪॥ਪੰਨਾ ੫੯੪॥

—o—

# ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥

(੧) ਸਾ ਧਰਤੀ ਭਈ ਹਰੀਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥੨॥
ਗਉੜੀ ਕੀ ਵਾਰ ਮਹਲਾ ੪॥ ਪਉੜੀ ੧੭ ॥ ਮ: ੪ ॥ ਪੰਨਾ ੩੧੦ ॥

(੨) ਜਿਨ ਸਤਿਗੁਰੁ ਪਿਆਰਾ ਦੇਖਿਆ, ਤਿਨ ਕਉ ਹਉ ਵਾਰੀ ॥
ਜਿਨ ਗੁਰ ਕੀ ਕੀਤੀ ਚਾਕਰੀ, ਤਿਨ ਸਦ ਬਲਿਹਾਰੀ ॥
੩ ॥ ੨੨ ॥ ੨ ॥··· ··· ···ਤਿਲੰਗ ਮਹਲਾ ੪ ॥ ਪੰਨਾ ੭੨੫ ॥

(੩) ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥
ਹਉ ਦੇਖਿ ਦੇਖਿ ਗੁਰੂ ਵਿਗਸਿਆ, ਗੁਰ ਸਤਿਗੁਰ ਦੇਹਾ ॥
੧੭ ॥ ੨੨ ॥ ੨ ॥··· ··· ···ਤਿਲੰਗ ਮਹਲਾ ੪ ॥ ਪੰਨਾ ੭੨੬ ॥

(੪) ਪਾਲਾ ਕਕਰੁ ਵਰਫ ਵਰਸੈ, ਗੁਰਸਿਖੁ ਗੁਰ ਦੇਖਣ ਜਾਈ ॥ ੨੭ ॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ. ਵਿਚਿ ਅਖੀ ਗੁਰ ਪੈਰ ਧਰਾਈ ॥
੨੮ ॥ ੩੨ ॥ ੧ ॥··· ··· ··· ਸੂਹੀ ਮਹਲਾ ੪ ॥ ਪੰਨਾ ੭੫੮ ॥

(੫) ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥
੧॥ ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲ
ਹਰਉ ॥੨॥੮॥੯॥ ਗਉੜੀ ਮਹਲਾ ੫॥ਪੰਨਾ ੨੩੯॥

—o—

# ਅੱਖਾਂ-ਦੁਆਰਾ ਦੇਹਧਾਰੀ ਗੁਰੂ ਨੂੰ ਵੇਖੋ

(੧) ਅੰਤਰਿ ਗੁਰੁ ਆਰਾਧਣਾ, ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ, ਸ੍ਰਵਣੀ ਸੁਨਣਾ ਗੁਰ ਨਾਉ ॥੧॥
ਗੂਜਰੀ ਕੀ ਵਾਰ ਮਹਲਾ ੫॥ਪਉੜੀ ੧॥…ਸਲੋਕ ਮ: ੫॥ਪੰਨਾ ੫੧੭॥

(੨) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥
ਸਫਲੁ ਦਰਸਨੁ ਨੇਤ੍ਰੀ ਪੇਖਤ ਤਰਿਆ ॥
ਧੰਨ ਮੂਰਤ ਚਸੇ ਪਲ ਘੜੀਆ, ਧੰਨਿ ਸੁ ਓਇ ਸੰਜੋਗਾ ਜੀਉ ॥
੧॥੪॥੧੦॥੧੭॥ … … ਮਾਝ ਮਹਲਾ ੫॥ਪੰਨਾ ੯੯॥

(੩) ਨੈਨੀ ਦੇਖਉ ਗੁਰਦਰਸਨੋ, ਗੁਰਚਰਣੀ ਮਥਾ ॥
ਪੈਰੀ ਮਾਰਗਿ ਗੁਰ ਚਲਦਾ, ਪਖਾ ਫੇਰੀ ਹਥਾ ॥
ਪਉੜੀ ੨੦॥ … ਮਾਰੂ ਵਾਰ ਮਹਲਾ ੫ ਡਖਣੇ ਮ: ੫॥ਪੰਨਾ ੧੧੦੧॥

(੪) ਤੇ ਨੇਤ੍ਰ ਭਲੇ ਪਰਵਾਣ ਹਹਿ ਮੇਰੀ ਜਿੰਦੁੜੀਏ,
ਜੋ ਸਾਧੂ ਸਤਿਗੁਰੂ ਦੇਖਹਿ ਰਾਮ ॥
ਤੇ ਹਸਤ ਪੁਨੀਤ ਹਹਿ ਮੇਰੀ ਜਿੰਦੁੜੀਏ,
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥
੩॥੪॥੪॥ … … … ਬਿਹਾਗੜਾ ਛੰਤ ਮਹਲਾ ੪॥ਪੰਨਾ ੫੪੦ ॥

(੫) ਨੇਤ੍ਰ ਪੁਨੀਤ ਭਏ ਦਰਸੁ ਪੇਖੇ, ਹਸਤ ਪੁਨੀਤ ਟਹਲਾਵਾ ॥
ਰਿਦਾ ਪੁਨੀਤ ਰਿਦੈ ਹਰਿ ਬਸਿਓ, ਮਸਤ ਪੁਨੀਤ ਸੰਤ ਧੂਰਾਵਾ ॥
੧॥੨॥੧੬॥੩੯॥ … … ਸਾਰੰਗ ਮਹਲਾ ੫॥ ਪੰਨਾ ੧੨੧੨॥

—0—

# ਗੁਰੂ ਦੇ ਦਰਸ਼ਨ ਕਰਨ ਦਾ ਲਾਭ

(੧) ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥
੩॥੪॥੬॥੮॥ ... ... ... ਗੋਂਡ ਮਹਲਾ ੫ ॥ਪੰਨਾ ੮੬੪ ॥

(੨) ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥
ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ, ਗੁਰ ਦਰਸਨੁ ਦੇਖਿ ਨਿਹਾਲੀ ॥੧॥
ਰਾਮਕਲੀ ਕੀ ਵਾਰ ਮਹਲਾ ੫॥ਪਉੜੀ ੧੭॥ ਸਲੋਕ ਮ: ੫ ॥ਪੰਨਾ੯੬੪॥

(੩) ਸਤਿਗੁਰ ਕਾ ਦਰਸਨੁ ਸਫਲੁ ਹੈ, ਜੋ ਇਛੇ ਸੋ ਫਲੁ ਪਾਇ ॥
ਜਿਨੀ ਸਤਿਗੁਰੁ ਮੰਨਿਆ ਹਉ ਤਿਨ ਕੇ ਲਾਗਉ ਪਾਇ ॥ ੬॥੩੭॥
... ... ... ... ... ਸਲੋਕ ਮਹਲਾ ੪॥ਪੰਨਾ ੧੪੨੨॥

(੪) ਅੰਤਰਿ ਸਤਿਗੁਰੁ ਗੁਰੂ ਸਭ ਪੂਜੇ, ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥
ਮੰਨੀਐ ਸਤਿਗੁਰ ਪਰਮ ਬੀਚਾਰੀ, ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥
੨੦॥੩੭॥... ... ... ਸਲੋਕ ਮਹਲਾ ੪॥ਪੰਨਾ ੧੪੨੩॥

(੫) ਸੁਕਹੁ ਤਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧੦॥
... ... ... ...ਸਵਈਏ ਮਹਲੇ ਦੂਜੇ ਕੇ ੨॥ਪੰਨਾ ੧੩੯੨॥

—0—

# ਗੁਰੂ-ਚਰਨ ਭਗਤੀ

(੧) ਮੇਰੇ ਮਨ ਹਰਿ ਹਰਿ ਗੁਨ ਕਹੁਰੇ ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ; ਇਨ ਬਿਧਿ ਮੇਰਾ ਹਰਿ ਪ੍ਰਭ ਲਹੁ ਰੇ॥
ਰਹਾਉ ॥੨॥੧॥੨॥ ... ਕੇਦਾਰਾ ਮਹਲਾ ੪ ॥ਪੰਨਾ ੧੧੧੮॥

(੨) ਸੁਣਿ ਮਨ ਭੂਲੇ ਬਾਵਰੇ, ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥
੧॥੮॥੮॥ ... ... ਸਿਰੀ ਰਾਗ ਮਹਲਾ ੧ ॥ ਪੰਨਾ ੫੭॥

(੩) ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਗੁਰ ਕਹਹੁ ਸਭਿ ਧੰਨੁ ਧੰਨੁ, ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥
ਪਉੜੀ ੩॥ ... ... ਵਡਹੰਸ ਕੀ ਵਾਰ ਮਹਲਾ ੪ ॥ ਪੰਨਾ ੫੮੬ ॥

(੪) ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ, ਜਪਿ ਨਾਨਕ ਹਰਿ ਹਰਿ ਨਾਮਾ ॥
੪॥੨੬॥੯੦॥ ... ... ... ਸੋਰਠਿ ਮਹਲਾ ੫ ॥ ਪੰਨਾ ੬੩੦॥

(੫) ਬੀਜ ਮੰਤ੍ਰ ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥
ਗੁਰ ਪੂਰੇ ਕੀ ਚਰਣੀ ਲਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥
੧॥੪॥੧੬॥੨੭॥ ... ... ... ... ਰਾਮਕਲੀ ਮਹਲਾ ੫ ॥ ਪੰਨਾ ੮੯੧॥

ਸ਼ੰਕਾ :—ਜੇ ਕਰ ਇਥੇ ਕੋਈ ਇਹ ਇਤਿਰਾਜ਼ ਕਰੇ ਕਿ 'ਚਰਣ' ਪਦ ਦਾ ਅਰਥ ਇਥੇ ਦੇਹਧਾਰੀ ਗੁਰੂ ਦੇ ਚਰਣਾ ਦਾ ਨਹੀਂ ਬਲਕਿ ਇਥੇ ਨਿੰਮ੍ਰਤਾ ਦਾ ਸੂਚਕ ਹੈ :—

ਸਮਾਧਾਨ :—ਪਿਆਰੇ ਪਾਠਕ ਜੀਉ ! ਵਿਰੋਧੀਆਂ ਦੀ ਇਹ ਵਿਚਾਰਧਾਰਾ ਗੁਰਮਤਿ ਦੇ ਵਿਰੁਧ ਹੈ ਕਿਉਂਕਿ ਗੁਰੂ ਸਾਹਿਬਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਹੀ ਥਾਵਾਂ ਤੇ ਦੇਹਧਾਰੀ ਗੁਰੂ ਦੇ ਚਰਣਾਂ ਦੀ ਭਗਤੀ ਕਰਣ ਦਾ ਇਸ਼ਾਰਾ ਕੀਤਾ ਹੈ। ਜਿਸ ਤਰ੍ਹਾਂ ਹੇਠ ਲਿਖੇ ਗੁਰ ਪ੍ਰਮਾਣਾਂ ਵਿਚ ਨਿੰਮ੍ਰਤਾ ਤੇ ਗੁਰੂ ਦੇ ਚਰਨ ਇਹ ਦੋਵੇਂ ਵਖਰੇ ਵਖਰੇ ਪਦ ਮਿਲਦੇ ਹਨ । ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਘਰਿ ਵਿਚ :—ਗੁਰੂ ਦੇ ਚਰਣਾਂ ਦੀ ਭਗਤੀ ਕਰਨ ਦਾ ਵਿਧਾਨ ਹੈ। ਜਿਵੇਂ ਕਿ :—

(੧) ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ, ਆਤਮਰਾਮੁ ਨਿਹਾਰਿਆ ॥

ਕਰਤ ਬੀਚਾਰੁ ਹਿਰਦੈ ਹਰਿ ਰਵਿਆ, ਹਿਰਦੈ ਦੇਖਿ ਬੀਚਾਰਿਆ ॥

੧॥੪॥੧੬॥ ... ... ... ਆਸਾ ਮਹਲਾ ੧॥ਪੰਨਾ ੩੫੩॥

(੨) ਗੁਰੁ ਸਾਲਾਹੀ ਆਪਣਾ, ਨਿਵਿ ਨਿਵਿ ਲਾਗਾ ਪਾਇ ॥

ਤਨੁ ਮਨੁ ਸਉਪੀ ਆਗੈ ਧਰੀ, ਵਿਚਹੁ ਆਪੁ ਗਵਾਇ ॥

੨੨॥੩੪॥੧॥੩॥ ... ... ਸੂਹੀ ਮਹਲਾ ੩ ॥ ਪੰਨਾ ੭੫੬ ॥

(੩) ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥

ਤਿਸੁ ਦੇਵਾ ਮਨੁ ਅਪਣਾ, ਨਿਵਿ ਨਿਵਿ ਲਾਗਾ ਪਾਇ ॥

੧੧॥੧੪॥੧॥੨॥੧੧॥... ... ... ਸੂਹੀ ਮਹਲਾ ੪ ॥ਪੰਨਾ ੭੫੯ ॥

(੪) ਮੂਰਖ ਬਾਮਣ ਪ੍ਰਭੂ ਸਮਾਲਿ ॥ ਦੇਖਤ ਸੁਨਤ ਤੇਰੈ ਹੈ ਨਾਲਿ ॥

ਕਹੁ ਨਾਨਕ ਜੇ ਹੋਵੀ ਭਾਗੁ ॥ ਮਾਨੁ ਛੋਡਿ, ਗੁਰਚਰਣੀ ਲਾਗੁ ॥

੪॥੮॥ ... ... ... ਆਸਾ ਮਹਲਾ ੫ ॥ ਪੰਨਾ ੩੭੨ ॥

(੫) ਸਾਧ ਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥

ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥

੧॥੪॥੨੩॥੯੨॥ ... ਗਉੜੀ ਗੁਆਰੇਰੀ ਮਹਲਾ ੫ ॥ ਪੰਨਾ ੧੮੩॥

"ਸਹਸ ਪੰਦ ਬਿਮਲ, ਨਨ ਏਕ ਪੰਦ"

ਸ਼ੰਕਾ :— **ਜੇ ਕਰ ਕੋਈ ਇਹ ਕਹੇ ਕਿ :—'ਚਰਣ' ਪਦ ਦਾ ਅਰਥ ਨਿੰਮ੍ਰਤਾ ਦਾ ਨਹੀਂ ਹੋ ਸਕਦਾ ਤਾਂ ਕੀ ਹੋਇਆ । ਵੇਖੋ : ਕਈ ਗਿਆਨੀਆਂ ਨੇ 'ਚਰਣ' ਪਦ ਦਾ ਅਰਥ 'ਗੁਰ ਸ਼ਬਦ' ਦਾ ਭੀ ਕੀਤਾ ਹੈ । ਕੀ ਇਹ ਭੀ ਗੁਰਮਤਿ ਦੇ ਵਿਰੁਧ ਹੈ ?**

ਸਮਾਧਾਨ :—**ਪਿਆਰੇ ਪਾਠਕ ਜੀਓ ! ਜਿਸ ਤਰ੍ਹਾਂ ਵਿਰੋਧੀਆਂ ਦਾ ਪਹਿਲਾਂ ਕੀਤਾ 'ਚਰਨ' ਪਦ ਦਾ ਅਰਥ ਗੁਰਮਤਿ ਦੇ ਸਿਧਾਂਤ ਤੋਂ ਵਿਰੁਧ ਸੀ । ਬਿਲਕੁਲ ਇਸੀ ਤਰ੍ਹਾਂ ਹੀ 'ਚਰਣ' ਪਦ ਦਾ ਭਾਵਾਰਥ ਸ਼ਬਦ ਭੀ**

ਨਹੀਂ ਹੋ ਸਕਦਾ ਕਿਉਂਕਿ ਇਹ ਇਕ ਖਿੱਚੋਤਾਂਣੀ ਦਾ ਹੀ ਅਰਥ ਹੈ। ਜਿਸ ਦਾ ਸਭ ਤੋਂ ਵਡਾ ਸਬਤ ਸਾਡੇ ਪਾਸ ਗੁਰੂ ਬਾਣੀ ਦੇ ਪ੍ਰਮਾਣ ਹੀ ਹਨ:—

(੧) ਗੁਰ ਕੇ ਚਰਣ ਉਪਰਿ ਮੇਰੇ ਮਾਥੇ ॥ ਤਾਤੇ ਦੁਖ ਮੇਰੇ ਸਗਲ ਲਾਥੇ ॥੧॥
ਸਤਿਗੁਰ ਅਪਨੇ ਕਉ ਕੁਰਬਾਨੀ ॥ ਆਤਮ ਚੀਨਿ ਪਰਮ ਰੰਗ ਮਾਨੀ ॥
੧॥ ਰਹਾਉ ॥
ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥
ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾਤੇ ਮੋਹਿ ਡੀਠਾ ॥੩॥
ਗੁਰੁ ਸੁਖ ਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥੪॥੩੯॥
੧੦੭॥ ... ... ... ਗਉੜੀ ਮਹਲਾ ੫ ॥ ਪੰਨਾ ੧੮੭ ॥

(੨) ਰਾਖਿ ਲੀਆ ਗੁਰਿ ਪੂਰੈ ਆਪਿ ॥ ਮਨਮੁਖ ਕਉ ਲਾਗੋ ਸੰਤਾਪੁ ॥੧॥
ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥੧॥ਰਹਾਉ॥
ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥
ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ॥੩॥
ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ ਨਾਨਕ ਮੇਰੀ ਪੂਰੀ ਪਰੀ ॥ ੪॥
੫੪॥੧੨੩॥... ... ... ਗਉੜੀ ਮਹਲਾ ੫ ॥ ਪੰਨਾ ੧੯੦ ॥

(੩) ਗੁਰ ਕਾ ਸਬਦੁ ਰਾਖੁ ਮਨ ਮਾਹਿ ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥
ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥੧॥ਰਹਾਉ॥
ਗੁਰ ਕੇ ਚਰਣ ਰਿਦੈ ਉਰਿਧਾਰਿ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ॥੨॥
ਗੁਰਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥
ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ
॥੪॥੬੧॥੧੩੦॥ ... ... ਗਉੜੀ ਮਹਲਾ ੫ ॥ ਪੰਨਾ ੧੯੨ ॥

(੪) ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
ਜਿਉ ਪਾਖਾਣੁ ਨਾਵ ਚੜਿ ਤਰੈ ॥ ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
ਜਿਉ ਅੰਧਕਾਰ ਦੀਪਕ ਪਰਗਾਸੁ ॥

ਗੁਰ ਦਰਸਨ ਦੇਖਿ ਮਨਿ ਹੋਇ ਬਿਗਾਸੁ ॥

ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
ਤਿਨ ਸੰਤਨ ਕੀ ਬਾਛਉ ਧੂਰਿ ॥
ਨਾਨਕ ਕੀ ਹਰਿ ਲੋਚਾ ਪੂਰਿ ॥੩॥
੮॥੧੫॥੨੪॥ ... ... ... ਗਉੜੀ ਮਹਲਾ ੫॥ਪੰਨਾ ੨੮੨॥

(੫) ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥

ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥

ਗੁਰ ਕੇ ਚਰਨ ਰਿਦੈ ਲੈ ਧਾਰਉ ॥
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥

ਮਤ ਕੋ ਭਰਮਿ ਭੂਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ਰਹਾਉ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥
ਗੁਰ ਪੂਰੇ ਕੀ ਬੇਅੰਤ ਵਡਾਈ ॥੨॥
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥
ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥
ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥
੪॥੫॥੭॥ ... ... ... ਗੋਂਡ ਮਹਲਾ ੫ ॥ ਪੰਨਾ ੮੬੪ ॥

ਗੁਰਬਾਣੀ ਦੇ ਇਨ੍ਹਾਂ ਪੰਜਾਂ ਪ੍ਰਮਾਣਾ ਦੇ ਹਰ ਪ੍ਰਮਾਣ ਵਿਚ ਗੁਰੂ ਸਾਹਿਬਾਂ ਨੇ ਗੁਰੂ ਦੇ 'ਚਰਣ' ਤੇ ਗੁਰੂ ਦਾ 'ਸਬਦ' ਇਹ ਦੋਵੇਂ ਪਦ ਵਰਤੇ ਹਨ। ਜੇ ਕਰ 'ਚਰਨ' ਪਦ ਤੇ 'ਸ਼ਬਦ' ਪਦ ਦਾ ਇਕੋ ਇਕ ਭਾਵ ਸੀ। ਤਾਂ ਫਿਰ ਗੁਰੂ ਜੀ ਨੇ ਇਕ ਦੀ ਥਾਂ ਦੋ ਪਦ ਕਿਉਂ ਵਰਤੇ ? ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰ ਚਰਣ ਤੇ ਗੁਰ ਸ਼ਬਦ ਇਹ ਦੋਵੇਂ ਪਦ ਵਖਰੇ ਵਖਰੇ ਹਨ।

(੧) ਗੁਰ ਪ੍ਰਮਾਣ ਨੰ: ੧ ਦੇ ਪਹਿਲੇ ਬੰਦ ਤੇ ਦੂਜੇ ਬੰਦ ਵਿਚ 'ਚਰਣ' ਪਦ ਵਰਤਿਆ ਹੈ ਤੇ ਇਸੇ ਪ੍ਰਮਾਣ ਦੇ ਤੀਜੇ ਬੰਦ ਵਿਚ 'ਸ਼ਬਦ' ਪਦ ਭੀ ਵਰਤਿਆ ਹੋਇਆ ਸਾਨੂੰ ਮਿਲਦਾ ਹੈ।

(੨) ਗੁਰ ਪ੍ਰਮਾਣ ਨੰ: ੨ ਦੇ ਦੂਜੇ ਬੰਦ ਵਿਚ 'ਚਰਣ' ਪਦ ਤੇ ਤੀਜੇ ਬੰਦ ਵਿਚ 'ਸ਼ਬਦ' ਪਦ ਵਰਤਿਆ ਹੋਇਆ ਹੈ।

(੩) ਗੁਰ ਪ੍ਰਮਾਣ ਨੰ: ੩ ਦੇ ਬੰਦ ਪਹਿਲੇ ਵਿਚ 'ਸ਼ਬਦ' ਤੇ ਦੂਜੇ ਬੰਦ ਵਿਚ 'ਚਰਣ' ਪਦ ਆਇਆ ਹੈ।

(੪) ਗੁਰ ਪ੍ਰਮਾਣ ਨੰ: ੪ ਦੀ ਦੂਜੀ ਤੁਕ ਵਿਚ 'ਸ਼ਬਦ' ਤੇ ਚਉਥੀ ਤੁਕ ਵਿਚ 'ਚਰਣ' ਪਦ ਲਿਖਿਆ ਹੋਇਆ ਸਾਨੂੰ ਮਿਲਦਾ ਹੈ। ਇਸੀ ਤਰ੍ਹਾਂ ਹੀ :—

(੫) ਗੁਰ ਪ੍ਰਮਾਣ ਨੰ: ੫ ਦੇ ਬੰਦ ਪਹਿਲੇ ਦੀ ਦੂਜੀ ਤੁਕ ਵਿਚ 'ਸਬਦਿ' ਪਦ ਤੇ ਇਸੇ ਬੰਦ ਦੀ ਤੀਜੀ ਤੁਕ ਵਿਚ 'ਚਰਣ' ਪਦ ਭੀ ਵਰਤਿਆ ਹੋਇਆ ਸਾਨੂੰ ਮਿਲਦਾ ਹੈ।

ਸ੍ਰੀਮਾਨ ਜੀ। ਜੇਕਰ 'ਚਰਣ' ਪਦ ਤੇ 'ਸਬਦ' ਪਦ ਇਹ ਇਕੋ ਅਰਥ ਰਖਦੇ ਹੁੰਦੇ ਤਾਂ ਫਿਰ ਗੁਰੂ ਸ੍ਰਾਹਿਬਾਂ ਨੂੰ ਇਕੋ ਸ਼ਬਦ ਵਿਚ ਇਨ੍ਹਾਂ ਦੋਹਾ ਪਦਾਂ ਨੂੰ ਭਿੰਨ ਭਿੰਨ ਲਿਖਣ ਦੀ ਕਿਉ ਲੋੜ ਪਈ ? ਦੂਜੇ ਅਖਰ੍ਹਾਂ ਵਿਚ ਇੰਜ ਕਹਿ ਲਹੁ ਕਿ 'ਚਰਣ' ਪਦ ਦਾ ਭਾਵ ਇਥੇ ਗੁਰ ਸਬਦ ਦਾ ਨਹੀਂ ਬਲਕਿ ਦੇਹਧਾਰੀ ਗੁਰੂ ਦੇ ਚਰਣਾ ਦਾ ਹੈ।

---o---

# ਗੁਰ ਕੇ ਚਰਨ ਕੇਸ ਸੰਗਿ ਝਾਰੇ ।

(੧) ਸਤਿਗੁਰੁ ਅਪੁਨਾ ਸਦ ਸਦਾ ਸਮਾਰੇ ॥
ਗੁਰ ਕੇ ਚਰਨ, ਕੇਸ ਸੰਗਿ ਝਾਰੇ ॥੧॥੪॥੧੬॥੬੭॥
... ... ... ... ਆਸਾ ਮਹਲਾ ੫ ॥ ਪੰਨਾ ੩੮੭ ॥

(੨) ਮੇਰਾ ਮਨੁ ਸਾਧੂ ਧੂਰਿ ਰਵਾਲਿ ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ, ਗੁਰ-ਪਗ ਝਾਰਹ ਹਮ ਬਾਲ ॥
੧॥ਰਹਾਉ॥੪॥ਵਿ॥ ... ... ... ਪ੍ਰਭਾਤੀ ਮਹਲਾ ੪ ॥ ਪੰਨਾ ੧੩੩੫॥

(੩) ਕਰਿ ਕਿਰਪਾ ਅਪਨਾ ਦਰਸੁ ਦੀਜੈ, ਜਸੁ ਗਾਵਉ ਨਿਸਿ ਅਰੁ ਭੋਰ ॥
ਕੇਸ ਸੰਗਿ ਦਾਸ ਪਗ ਝਾਰਉ, ਇਹੈ ਮਨੋਰਥ ਮੋਰ ॥੧॥੨॥੧੨॥
... ... ... ਗੂਜਰੀ ਮਹਲਾ ੫ ॥ ਪੰਨਾ ੫੦੦ ॥

(੪) ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥
੧॥੪॥੧੧॥੪੧॥ ... ... ਬਿਲਾਵਲ ਮਹਲਾ ੫ ॥ ਪੰਨਾ ੮੧੦ ॥

(੫) ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥
ਆਠ ਪਹਰ ਦਰਸਨੁ ਸੰਤਨ ਕਾ, ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥
... ... ... ਸਾਰੰਗ ਮਹਲਾ ੫ ॥ ਪੰਨਾ ੧੨੧੭ ॥

—o—

# ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥

(੧) ਮੇਰੇ ਮਨ ਹਰਿ ਹਰਿ, ਗੁਨ ਕਹੁ ਰੇ ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ, ਇਹ ਬਿਧਿ ਮੇਰਾ ਹਰਿ ਪ੍ਰਭ ਲਹੁ ਰੇ ॥
ਰਹਾਉ॥੨॥੧॥੨॥... ... ਕੇਦਾਰਾ ਮਹਲਾ ੪ ॥ ਪਨਾ ੧੧੧੮॥

(੨) ਹਮਰਾ ਠਾਕੁਰੁ ਸਤਿਗੁਰੁ ਪੂਰਾ, ਮਨੁ ਗੁਰ ਕੀ ਕਾਰ ਕਮਾਵੈ ॥
ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਨਾਵੈ ॥
੨॥੪॥੧੨॥੨੬॥੬੪॥........ਗਉੜੀ ਪੂਰਬੀ ਮਹਲਾ ੪ ॥ ਪੰਨਾ ੧੭੨॥

(੩) ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ, ਤਿਸੁ ਸਤਿਗੁਰ ਕੇ ਚਰਣ ਧੋਇਆ ॥
ਗੁਰ ਸਤਿਗੁਰ ਪਿਛੈ ਤਰਿ ਗਇਆ, ਜਿਉ ਲੋਹਾ ਕਾਠ ਸੰਗੋਇਆ ॥੧॥
ਗਉੜੀ ਕੀ ਵਾਰ ਮਹਲਾ ੪ ॥ਪਉੜੀ ੧੬॥ ਸਲੋਕ ਮ: ੪ ॥ਪੰਨਾ ੩੦੯॥

(੪) ਪਾਵ ਮਲੋਵਾ ਮਲਿ ਮਲਿ ਧੋਵਾ, ਇਹੁ ਮਨੁ ਤੈਕੂ ਦੇਸਾ ॥
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ, ਪ੍ਰਭ ਮਿਲਉ ਦੇਹੁ ਉਪਦੇਸਾ ॥
੨॥੪॥੧॥੧੨॥ ... ... ... ਸੋਰਠਿ ਮਹਲਾ ੫ ॥ ਪੰਨਾ ੬੧੨॥

(੫) ਸਾ ਧਰਤੀ ਭਈ ਹਰਿਆਵਲੀ,
ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ,
ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥
ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ,
ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ,
ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ, ਜਨ ਨਾਨਕੁ ਧੋਵੈ ਪਾਇ ॥੨॥
ਗਉੜੀ ਕੀ ਵਾਰ ਮਹਲਾ ੪ ॥ਪਉੜੀ ੧੭॥ ਮ: ੪ ॥ਪੰਨਾ ੩੧੦॥

—o—

# ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥
# ਗੁਰ ਨਾਨਕ ਜਪਿ ਜਪਿ ਸਦ ਜੀਵਾ ॥

(੧) ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ...

ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥
ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥੮॥੯॥

... ... ... ... ਗਉੜੀ ਮਹਲਾ ੫ ॥ ਪੰਨਾ ੨੩੯ ॥

(੨) ਤਿਸ ਗੁਰ ਕਉ ਸਦ ਕਰੀ ਨਮਸਕਾਰ ॥
ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥
ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪॥੪੩॥੫੬॥

... ... ... ਭੈਰਉ ਮਹਲਾ ੫ ॥ ਪੰਨਾ ੧੧੫੨॥

(੩) ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ।
ਚਰਣ ਕਮਲ ਤੇਰੇ ਧੋਇ ਧੋਇ ਪੀਵਾ, ਮੇਰੇ ਸਤਿਗੁਰ ਦੀਨ ਦਇਆਲਾ ॥
੩॥੪॥੮॥੫੫॥ ... ... ... ਸੂਹੀ ਮਹਲਾ ੫ ॥ ਪੰਨਾ ੭੪੯॥

(੪) ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥
ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥
੨॥੪॥੧੦॥੨੧॥ ... ... ਰਾਮਕਲੀ ਮਹਲਾ ੫ ॥ ਪੰਨਾ ੮੯੯॥

(੫) ਚਰਨ ਸਾਧ ਕੇ ਧੋਇ ਧੋਇ ਪੀਉ ॥ ਅਰਪਿ ਸਾਧ ਕਉ ਅਪਨਾ ਜੀਉ ॥
ਸਾਧ ਕੀ ਧੂਰਿ ਕਰਹੁ ਇਸਨਾਨ ॥ ਸਾਧੂ ਊਪਰਿ ਜਾਈਐ ਕੁਰਬਾਨ ॥
੬॥੮॥੧੫॥੨੪॥ ... ... ਗਉੜੀ ਮਹਲਾ ੫ ॥ ਪੰਨਾ ੨੮੩ ॥

—o—

# ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ

(੧) ਹਰਿ ਕੀਆ ਕਥਾ ਕਹਾਣੀਆ, ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥
ਗੁਰ ਵਿਟੜੀਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥
੫॥੬॥੧੪॥੨੧॥ ... ... ਆਸਾ ਛੰਤ ਮਹਲਾ ੪ ॥ ਪੰਨਾ ੪੫੨ ॥

(੨) ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ, ਜੋ ਸਤਿਗੁਰ ਬਚਨ ਸੁਣਾਏ ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ, ਮਿਲਿ ਗੁਰ ਦਰਸਨਿ ਸੁਖੁ ਪਾਏ ॥
੨॥੪॥੧॥ ... ... ... ਵਡਹੰਸ ਛੰਤ ਮਹਲਾ ੪ ॥ ਪੰਨਾ ੫੭੨॥

(੩) ਤਿਸੁ ਗੁਰ ਕਉ ਹਉ ਵਾਰਿਆ, ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥
ਤਿਸ ਗੁਰ ਕਉ ਸਦ ਬਲਿਹਾਰਣੈ, ਜਿਨਿ ਹਰਿ ਸੇਵਾ ਬਣਤ ਬਣਾਈ ॥
ਪਉੜੀ ੫ ॥ ਵਡਹੰਸ ਕੀ ਵਾਰ ਮਹਲਾ ੪ ॥ ਪੰਨਾ ੫੮੭॥

(੪) ਹਰਿ ਕੀਆ ਕਥਾ ਕਹਾਣੀਆ, ਗੁਰਿ ਮੀਤ ਸੁਣਾਈਆ ॥
ਬਲਿਹਾਰੀ ਗੁਰ ਆਪਣੇ, ਗੁਰ ਕਉ ਬਲਿ ਜਾਈਆ ॥
੧॥੨੨॥੨॥ ... ... ... ਤਿਲੰਗ ਮਹਲਾ ੪ ॥ ਪੰਨਾ ੭੨੫॥

(੫) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ
ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ ॥ ੫ ॥ ੪ ॥
... ... ... ਮਲਾਰ ਮਹਲਾ ੪ ॥ ਪੰਨਾ ੧੨੬੪ ॥

—o—

# ਕੀ ਸ਼ਬਦ ਹੀ ਗੁਰੂ ਹੈ ?

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥੪੪॥
(ਸਿਧ ਗੋਸਟਿ ਵਿਚੋਂ) ... ... ਰਾਮਕਲੀ ਮਹਲਾ ੧ ॥ਪੰਨਾ੯੪੩॥

**ਪਿਆਰੇ ਪਾਠਕ ਜੀਉ ! ਕੀ ਵਿਰੋਧੀਆ ਦੇ ਇਸ ਗੁਰਵਾਕ ਦੇ ਆਧਾਰ ਅਨੁਸਾਰ ਇਹ ਮੰਨਣਾ ਠੀਕ ਹੈ, ਕਿ "ਸ਼ਬਦੁਗੁਰੂ"—ਸ਼ਬਦ—ਮੂਲ-ਮੰਤ੍ਰ ਤੇ ਸਾਰੀ ਬਾਣੀ ਹੀ 'ਗੁਰੂ' ਹੈ ਤੇ ਦੇਹਧਾਰੀ ਗੁਰੂ ਨਹੀਂ । ਜੇ ਕਰ**

ਇਹ ਸੱਚ ਹੈ ਤਾਂ ਫਿਰ ਵਿਰੋਧੀ ਮਨੁੱਖ ਇੱਕ ਪਾਸੇ ਸਬਦ (ਭਾਵ ਬਾਣੀ) ਨੂੰ 'ਗੁਰੂ' ਮੰਨਦੇ ਹਨ ਤੇ ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਗੁਰੂ 'ਪਾਰਬ੍ਰਹਮ ਪਰਮੇਸ਼ੁਰ' ਨੂੰ ਮੰਨਣ ਲਈ ਤਿਆਰ ਹਨ। ਜਿਵੇਂ ਕਿ :—

ਤਤੁ ਨਿਰੰਜਨ ਜੋਤਿ ਸਬਾਈ, 'ਸੋਹੰ' ਭੇਦ ਨ ਕੋਈ ਜੀਉ ॥

ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰ ਮਿਲਿਆ ਸੋਈ ਜੀਉ॥੫॥੧੧॥

... ... ... ... ਸੋਰਠਿ ਮਹਲਾ ੧ ॥ ਪੰਨਾ ੫੯੯ ॥

ਜੇਕਰ ਕਿਹਾ ਜਾਵੇ ਕਿ 'ਪਰਮਾਤਮਾ' ਤੇ ਉਸ ਦਾ ਦਿੱਤਾ ਹੋਇਆ ਗੁਰੂ ਨਾਨਕ ਦੇਵ ਜੀ ਨੂੰ ਸ਼ਬਦ ਰੂਪ (ਮੂਲ-ਮੰਤ੍ਰ) ਇਹ ਦੋਵੇਂ ਇਕੋ ਹੀ ਹਨ, ਇਸ ਲਈ ਦੋਹਾਂ ਨੂੰ ਗੁਰੂ ਲਿਖਿਆ ਹੈ।

ਇਹ ਕਦੀ ਵੀ ਮੰਨਿਆ ਨਹੀਂ ਜਾ ਸਕਦਾ ਹੈ ਕਿ ਗੁਰੂ ਤੇ ਗੁਰੂ ਦਾ ਸ਼ਬਦ ਇਕੋ ਹੀ ਗਲ ਹੈ ਕਿਉਂਕਿ ਉਪਦੇਸ਼ ਦੇਣ ਵਾਲਾ ਉਪਦੇਸ਼ਕ 'ਕਰਤਾ' ਹੈ ਤੇ ਉਪਦੇਸ਼ ਰੂਪ ਸ਼ਬਦ ਕਾਰਯ ਹੈ। ਕਰਤਾ ਤੇ ਕਾਰਯ ਇਹ ਦੋਵੇਂ ਇਕੋ ਕਿਵੇਂ ਹੋ ਸਕਦੇ ਹਨ। ਜਿਸ ਤਰ੍ਹਾਂ ਦਾਸ ਇਸੇ ਗ੍ਰੰਥ ਦੇ ਪੰਨੇ ੨੯ ਤੇ ਪਹਿਲਾ ਵੀ ਲਿਖ ਚੁਕਾ ਹੈ। ਜਿਵੇਂ ਕਿ—ਘੁਮਿਆਰ ਘੜੇ ਦਾ ਕਰਤਾ ਹੈ ਤੇ ਘੜਾ ਕਾਰਯ ਹੈ, ਤੇ ਕੋਈ ਕੋਲੋਂ ਕਹਿ ਦੇਵੇ ਕਿ ਘੜਾ ਤੇ ਘੁਮਿਆਰ ਇਕੋ ਹੀ ਹਨ, ਚਾਹੇ ਘੜੇ ਵਿਚ ਪਾਣੀ ਭਰ ਕੇ ਰਖੋ ਤੇ ਚਾਹੇ ਘੁਮਿਆਰ ਵਿਚ। ਇਹ ਕਿਹੀ ਅਜੋੜ ਗਲ ਹੈ। ਜੇਕਰ ਇੰਜ ਨਹੀਂ ਤਾਂ ਫਿਰ ਉਨ੍ਹਾਂ ਗੁਰੂ ਰੂਪ 'ਕਰਤਾ' ਤੇ ਸ਼ਬਦ ਰੂਪ 'ਕਾਰਯ' ਦੇ ਗੁਣ-ਕਰਮ ਜਦ ਕਿ ਭਿੰਨ ਭਿੰਨ ਹਨ ਤਾਂ ਫਿਰ ਇਕੋ ਕੰਮ ਲਈ ਉਹ ਦੋਵੇਂ ਕਿਵੇਂ ਵਰਤੇ ਜਾ ਸਕਦੇ ਹਨ ? ਕਦੀ ਭੀ ਨਹੀਂ।

ਜੇਕਰ ਕਿਹਾ ਜਾਏ ਕਿ ਇਥੇ 'ਸ਼ਬਦ' ਪਦ ਦਾ ਅਰਥ 'ਪਾਰਬ੍ਰਹਮ ਪਰਮੇਸ਼ੁਰ' ਦਾ ਸੂਚਕ ਹੈ। ਇਸ ਕਰਕੇ ਉਪ੍ਰੋਕਤ ਦੋਵੇਂ ਗੁਰਵਾਕਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ 'ਪ੍ਰਮਾਤਮਾ' ਨੂੰ ਹੀ ਆਪਣਾ 'ਗੁਰੂ' ਮੰਨਿਆ ਹੈ।

ਜੇਕਰ ਗੁਰਬਾਣੀ ਦੇ ਉਪ੍ਰੋਕਤ ਦੋਵੇਂ ਗੁਰ ਪ੍ਰਮਾਣਾਂ ਦੇ ਆਧਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਦਾ 'ਪਰਮਾਤਮਾ' ਗੁਰੂ ਹੈ; ਇਹ ਮੰਨ ਲਿਆ ਜਾਏ। ਇਸ ਵਿਚ ਕੋਈ ਅਸ਼ਚਰਜ ਵਾਲੀ ਗਲ ਨਹੀਂ ਕਿਉਂਕਿ ਪਰਮਾਤਮਾ ਨੂੰ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਅਨੇਕਾਂ ਹੀ ਰਿਸ਼ੀਆਂ ਮੁਨੀਆਂ ਤੇ ਮਹਾਪੁਰਸ਼ਾਂ ਨੇ ਗੁਰੂ ਮੰਨਿਆ ਹੈ। ਜਿਸਦਾ ਸਬੂਤ ਪ੍ਰਾਚੀਨ ਧਾਰਮਿਕ ਗ੍ਰੰਥਾਂ ਵਿਚੋਂ ਮਿਲ ਸਕਦਾ ਹੈ।

ਇਸੇ ਤਰ੍ਹਾਂ ਹੀ ਭਗਤ ਸ੍ਰੀ ਕਬੀਰ ਜੀ ਦੇ ਦੇਹਧਾਰੀ ਗੁਰੂ ਸੁਆਮੀ ਰਾਮਾਨੰਦ ਜੀ ਦੇ ਹੁੰਦਿਆ ਹੋਇਆ ਭੀ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਵੀ ਪਰਮਾਤਮਾਂ ਨੂੰ ਗੁਰੂ ਮੰਨਿਆ ਹੈ। ਜਿਵੇਂ ਕਿ :—

(੧) ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥
ਕਹਿ ਕਬੀਰ ਮਿਲੁ ਅੰਤ ਕੀ ਵੇਲਾ ॥ ੪॥੨॥

... ... ... ... ... ਗਉੜੀ ਸ੍ਰੀ ਕਬੀਰ ਜੀਉ ॥ ਪੰਨਾ ੩੨੩॥

(੨) ਹਜ ਹਮਾਰੀ ਗੋਮਤੀ ਤੀਰ ॥
ਜਹਾ ਬਸਹਿ ਪੀਤੰਬਰ ਪੀਰ ॥ ੧॥੪॥੪॥੧੩॥

ਆਸਾ ਸ੍ਰੀ ਕਬੀਰ ਜੀਉ ॥ ਪੰਨਾ ੪੭੮॥

(੩) ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ ਸਮਾਹੀ ॥

੨॥੩॥੪॥੪੮॥ ... ... ..., ਗਉੜੀ ਸ੍ਰੀ ਕਬੀਰ ਜੀਉ ॥ ਪੰਨਾ ੩੩੩॥

(੪) ਸੰਤਾ ਕਉ ਮਤਿ ਕੋਈ ਨਿੰਦਹੁ, ਸੰਤ ਰਾਮੁ ਹੈ ਏਕੋ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ, ਜਾ ਕਾ ਨਾਉ ਬਿਬੇਕੋ ॥੪॥੫॥

... ... ... ... ਸੂਹੀ ਸ੍ਰੀ ਕਬੀਰ ਜੀਉ ॥ ਪੰਨਾ ੭੯੩॥

ਭਗਤਬਾਣੀ ਦੇ ਇਨ੍ਹਾਂ ਉਪ੍ਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਭਗਤ ਕਬੀਰ ਜੀ ਆਪਣੀ ਬਾਣੀ ਦੁਆਰਾ ਪ੍ਰਮਾਤਮਾਂ ਨੂੰ ਗੁਰੂ ਮਨ ਰਹੇ ਹਨ। ਹਾਲਾਂ ਕਿ ਭਗਤ ਕਬੀਰ ਜੀ ਦੇ ਗੁਰੂ ਸੁਆਮੀ ਰਾਮਾਨੰਦ ਜੀ ਪ੍ਰਸਿਧ

ਹਨ। ਬਿਲਕੁਲ ਇਸੇ ਤਰ੍ਹਾਂ ਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਨੂੰ ਗੁਰੂ ਮੰਨਿਆ ਹੈ। ਜਿਵੇਂ ਕਿ :—

ਤਤੁ ਨਿਰੰਜਨੁ ਜੋਤਿ ਸਬਾਈ 'ਸੋਹੰ' ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥
... ... ... ... ... ... ਸੋਰਿਠ ਮਹਲਾ ੧ ॥ ਪੰਨਾ ੫੯੯॥

ਇਸ ਤਰ੍ਹਾਂ ਦੇ ਹੋਰ ਭੀ ਅਨੇਕਾਂ ਪ੍ਰਮਾਣ ਸਾਨੂੰ ਮਿਲਦੇ ਹਨ। ਇਨ੍ਹਾਂ ਸ਼ਬਦਾਂ ਦਾ ਇਹ ਭਾਵ ਅਸੀਂ ਨਹੀਂ ਕਢ ਸਕਦੇ ਕਿ ਪ੍ਰਮਾਤਮਾਂ ਰੂਪ 'ਗੁਰੂ' ਹੋ ਕੇ ਗੁਰੂ ਨਾਨਕ ਦੇਵ ਜੀ ਨੂੰ ਹੀ ਮਿਲਿਆ ਹੈ ਤੇ ਹੋਰ ਕਿਸੇ ਨੂੰ ਨਹੀਂ।

ਸ਼ੰਕਾ—ਕੀ ਭਗਤ ਕਬੀਰ ਜੀ ਦੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਭੀ ਦੇਹਧਾਰੀ ਗੁਰੂ ਧਾਰਨ ਕੀਤਾ ਸੀ। ਜੇ ਕਰ ਇਹ ਸੱਚ ਹੈ ਤਾਂ, ਇਸ ਵਿਚ ਸਾਡੇ ਪਾਸ ਸਬੂਤ ਕੀ ਹੈ ?

ਸਮਾਧਾਨ :—ਗੁਰੂ ਨਾਨਕ ਦੇਵ ਜੀ ਦੇ ਦੇਹਧਾਰੀ ਗੁਰੂ ਸਿੱਧ ਕਰਨ ਦੇ ਸੰਬੰਧ ਵਿਚ ਇਸ ਵੇਲੇ ਸਾਡੇ ਪਾਸ ਪ੍ਰਾਚੀਨ ਇਤਿਹਾਸਕ ਲਿਖਤੀ ਸਬੂਤ ਕੋਈ ਨਹੀਂ ਹੈ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਆਪਣੇ ਮੁਖਾਰਬਿੰਦ ਤੋਂ ਉਚਾਰਣ ਹੋਈ ਬਾਣੀ ਸਾਡੇ ਪਾਸ ਮੌਜੂਦ ਹੈ। ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪ ਹੀ ਇਹ ਸਵੀਕਾਰ ਕੀਤਾ ਹੈ ਕਿ ਮੈਂ ਦੇਹਧਾਰੀ ਗੁਰੂ ਭੀ ਕੀਤਾ ਹੈ ਜਿਵੇਂ ਕਿ :—

(੧) ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ ॥
ਜਹ ਦੇਖਾ ਤਹ ਏਕੁ ਤੂੰ, ਸਤਿਗੁਰਿ ਦੀਆ ਦਿਖਾਇ ॥੮॥੩॥
... ... ... ਸਿਰੀ ਰਾਗ ਮਹਲਾ ੧ ॥ ਪੰਨਾ ੫੫॥

(੨) ਹਉ ਨ ਮੂਆ ਮੇਰੀ ਮੁਈ ਬਲਾਇ ॥ ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ॥
੪॥੪॥ ਗਉੜੀ ਮਹਲਾ ੧ ॥ਪੰਨਾ ੧੫੨॥

(੩) ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥
ਅਸਟਦਸੀ ਚਹੁ ਭੇਦੁ ਨ ਪਾਇਆ ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥
੪॥੨੦॥ ... ... ਆਸਾ ਮਹਲਾ ੧ ॥ ਪੰਨਾ ੩੫੫॥

(੪) ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵਿਚਾਰਿ ਪਤੀਣਾ ॥੪॥
ਏਕ ਮਹਿ ਸਰਬ ਸਰਬ ਮਹਿ ਏਕਾ, ਏਹ ਸਤਿਗੁਰਿ ਦੇਖਿ ਦਿਖਾਇ ॥
੫॥੧੦॥੮॥ ਰਾਮਕਲੀ ਮਹਲਾ ੧॥ ਪੰਨਾ ੯੦੭॥

(੫) ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥
ਬਲਿਹਾਰੀ ਗੁਰ ਆਪਣੇ, ਜਿਨਿ ਹਿਰਦੈ ਦਿਤਾ ਦਿਖਾਇ ॥ ੫੨॥੫੪॥
(ਦਖਣੀ ਓਅੰਕਾਰੁ)... ... ਰਾਮਕਲੀ ਮਹਲਾ ੧ ॥ਪੰਨਾ ੯੩੭॥

**ਗੁਰਬਾਣੀ ਦੇ ਇਨ੍ਹਾਂ ਪੰਜੇ ਗੁਰਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜਗਤ ਤਾਰਿਕ ਗੁਰੂ ਨਾਨਕ ਦੇਵ ਜੀ. ਇਹ ਕਥਨ ਕਰਦੇ ਹਨ ਕਿ ਮੇਰੇ ਦੇਹਧਾਰੀ ਸਤਿਗੁਰੂ ਨੇ ਮੈਨੂੰ ਪਰਮਾਤਮਾ ਦਾ ਦਰਸ਼ਨ ਕਰਾ ਦਿੱਤਾ :—**

## (੨)

## ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥

**ਜੇਕਰ ਇਥੇ ਕੋਈ ਵਿਰੋਧੀ ਇਸ ਤੁਕ ਦੇ 'ਸਬਦੁ' ਪਦ ਦਾ ਅਰਥ 'ਪੰਚ-ਸਬਦ' ਰੂਪ ਗੁਰੂ ਹੈ ਤੇ ਸੁਰਤਿ-ਬ੍ਰਿਤੀ ਦੀ ਧੁਨਿ ਅਵਾਜ (ਲਗਨ) ਚੇਲਾ ਹੈ ਇਹ ਅਰਥ ਕਰਨ ਤੇ ਆਪਣੇ ਸਬੂਤ ਲਈ ਹੇਠ ਲਿਖਤ ਗੁਰਬਾਣੀ ਦੇ ਪ੍ਰਮਾਣ ਪ੍ਰਗਟ ਕਰਨ। ਜਿਵੇਂ ਕਿ :—**

(੧) ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ ॥
੧॥੪॥੧॥੨॥ ... ... ਸੂਹੀ ਛੰਤ ਮਹਲਾ ੧ ॥ ਪੰਨਾ ੭੬੪॥

(੨) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਪਰ ਘਰ ਜਾਇ ਨ ਮਨੁ ਡੋਲਾਇ ॥ ਸਹਜ ਨਿਰੰਤਰਿ ਰਹਉ ਸਮਾਏ ॥
੫॥੮॥੩॥ ਰਾਮਕਲੀ ਮਹਲਾ ੧ ॥ਪੰਨਾ ੯੦੪॥

(੩) ਕਾਮੁ ਕ੍ਰੋਧ ਅਹੰਕਾਰੁ ਨਿਵਾਰੇ ॥ ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥
੩॥੧੬॥੩॥ ... ਮਾਰੂ ਸੋਲਹਾ ਮਹਲਾ ੧॥ ਪੰਨਾ ੧੦੨੨॥

(੪) ਨਾ ਮਨੁ ਚਲੈ ਨਾ ਪਉਣ ਉਡਾਵੈ ॥ ਜੋਗੀ ਸਬਦ ਅਨਾਹਦੁ ਵਾਵੈ ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥
੮॥੧੫॥੨॥੨੯॥ ... ... ਮਾਰੂ ਸੋਲਹਾ ਮਹਲਾ ੧ ॥ਪੰਨਾ ੧੦੪੦॥

(੫) ਘਰ ਮਹਿ ਘਰੁ ਦੇਖਾਇ ਦੇਇ, ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ, ਧੁਨਿ ਤਹ ਬਾਜੈ ਸਬਦੁ ਨੀਸਾਣੁ ॥੧॥
ਮਲਾਰ ਕੀ ਵਾਰ ਮਹਲਾ ੧॥ ਪਉੜੀ ੨੭॥ ਸਲੋਕ ਮ: ੧॥ ਪੰਨਾ ੧੨੯੦॥

**ਸਿਧ ਗੋਸਟਿ ਵਾਲੀ ਉਪ੍ਰੋਕਤ ਤੁਕ ਦੇ 'ਸ਼ਬਦ' ਪਦ ਦਾ ਅਰਥ 'ਪੰਚ ਸ਼ਬਦ' ਕਰਨਾ ਇਹ ਭੀ ਇਕ ਭੁਲ ਮਨੀ ਜਾਵੇਗੀ ਕਿਉਂਕਿ ਸਭ ਤੋਂ ਪਹਿਲੇ ਇਸ ਤੁਕ ਵਿਚ 'ਸਬਦ' ਪਦ ਨਾਲ 'ਪੰਚ ਪਦ ਹੀ ਗੁਰੂ ਸਾਹਿਬਾਂ ਨੇ ਨਹੀਂ ਵਰਤਿਆ। ਜੇਕਰ ਫਿਰ ਭੀ ਕਿਸੇ ਦਾ ਇਥੇ ਕੋਈ ਹਠ ਹੀ ਹੋਵੇ ਕਿ 'ਸਬਦ' ਪਦ ਦਾ ਅਰਥ ਇਥੇ 'ਪੰਚ ਸਬਦ' ਦਾ ਹੀ ਕਰਨਾ ਹੈ। ਜੇਕਰ ਇਹ ਅਰਥ ਠੀਕ ਭਾਸਦਾ ਹੈ ਤਾਂ ਫਿਰ ਗੁਰਬਾਣੀ ਵਿਚ 'ਇਕ ਸ਼ਬਦ' ਦੀ ਭੀ ਗੁਰੂ ਜੀ ਨੇ ਵਡੀ ਮਹਾਨਤਾ ਦਰਸਾਈ ਹੈ। ਜਿਵੇਂ ਕਿ :—**

(੧) ਏਕੋ ਸਬਦੁ ਵੀਚਾਰੀਐ, ਅਵਰ ਤਿਆਗੈ ਆਸ ॥
ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥੧੨॥
ਸਿਰੀ ਰਾਗ ਮਹਲਾ ੧ ਪੰਨਾ ੧੮॥

(੨) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ, ਬਾਹੁੜਿ ਜਨਮਿ ਨ ਆਵਾ ॥
੧॥੪॥੨॥ ... ... ... ਬਿਲਾਵਲ ਮਹਲਾ ੧॥ਪੰਨਾ ੭੯੫॥

(੩) ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ ॥
ਏਕੁ ਸਬਦੁ ਰਾਮ-ਨਾਮੁ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥੫੪॥
(ਦਖਣੀ ਓਅੰਕਾਰੁ ਵਿਚੋਂ)... ... ਰਾਮਕਲੀ ਮਹਲਾ ੧॥ਪੰਨਾ ੯੩੧॥

(੪) ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥
ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥
੪੪॥੭੩॥ (ਸਿਧ ਗੋਸਟਿ ਵਿਚੋਂ) .....ਰਾਮਕਲੀ ਮਹਲਾ ੧ ॥ ਪੰਨਾ ੯੪੩॥

(੫) ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥ ਏਕੁ ਨਿਰਾਲਮੁ ਅਕਥ ਕਹਾਣੀ ॥
ਏਕੋ ਸਬਦੁ ਸਚਾ ਨੀਸਾਣੁ ॥ ਪੂਰੇ ਗੁਰ ਤੇ ਜਾਣੈ ਜਾਣੁ ॥੩॥੯॥
ਬਸੰਤ ਮਹਲਾ ੧ ॥ ਪੰਨਾ ੧੧੮੮॥

ਗੁਰਬਾਣੀ ਦੇ ਇਨ੍ਹਾਂ ਪੰਜੇ ਪ੍ਰਮਾਣਾਂ ਦੇ ਭਾਵ ਅਨੁਸਾਰ ਇਸ ਦਾ ਨਿਰਣਾ ਆਪ ਹੀ ਵਿਰੋਧੀ ਜਨ ਕਰਨ ਕਿ ਇਸ ਤੁਕ ਦੇ 'ਸ਼ਬਦ' ਪਦ ਦਾ ਅਰਥ 'ਪੰਚ ਸਬਦ' ਦਾ ਕਰਨਾ ਹੈ ਕਿ 'ਏਕ ਸ਼ਬਦ' ਦਾ। ਇਸ ਉਪ੍ਰੋਕਤ ਵਿਚਾਰ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਥੇ ਵਿਰੋਧੀਆਂ ਦਾ ਅਰਥ 'ਪੰਚ ਸਬਦ' ਕਰਨਾ ਇਕ ਖਿੱਚੋਤਾਣੀ ਹੀ ਹੈ। ਵਾਸਤਵ ਵਿਚ ਇਸ ਤੁਕ ਦੇ 'ਸਬਦੁ' ਪਦ ਦਾ ਉਪ੍ਰੋਕਤੀ ਅਰਥ 'ਪਾਰਬ੍ਰਹਮ ਪਰਮੇਸਰ' ਦਾ ਹੀ ਕਰਨਾ ਗੁਰਮਤਿ ਅਨੁਸਾਰ ਹੈ।

--o--

## (੩)

## "ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥"

ਗੁਰਬਾਣੀ ਦੀ ਇਸ ਤੁਕ ਤੋਂ ਇਹ ਸਿਧ ਨਹੀਂ ਹੁੰਦਾ ਕਿ 'ਸਬਦ' ਹੀ ਗੁਰੂ ਹੈ ਤੇ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਵਿਰੋਧੀਆਂ ਦਾ

**ਇਸ ਪ੍ਰਮਾਣ ਦੇ ਆਧਾਰ ਅਨੁਸਾਰ 'ਸ਼ਬਦ' ਨੂੰ ਗੁਰੂ ਮੰਨਣਾ ਮਨਮਤ ਹੈ ਕਿਉਂਕਿ ਇਸ ਗੁਰਵਾਕ ਤੋਂ ਦੇਹਧਾਰੀ ਗੁਰੂ ਕਰਨਾ ਖੰਡਨ ਨਹੀਂ ਹੋ ਸਕਦਾ ਬਲਕਿ ਇਹ ਅੰਤਰ ਮੁਖੀ ਉਪਦੇਸ਼ ਹੈ।—ਇਸ ਤਰ੍ਹਾਂ ਦੇ ਹੋਰ ਭੀ ਅਨੇਕਾਂ ਗੁਰਪ੍ਰਮਾਣ ਸਾਨੂੰ ਮਿਲ ਸਕਦੇ ਹਨ। ਕੀ ਵਿਰੋਧੀ ਜਨ ਇਨ੍ਹਾਂ ਹੇਠ ਲਿਖੇ ਗੁਰਪ੍ਰਮਾਣਾਂ ਨੂੰ ਭੀ ਬਾਹਰ ਮੁਖੀ ਉਪਦੇਸ਼ ਮੰਨਣ ਲਈ ਤਿਆਰ ਹਨ ? ਜਿਵੇਂ ਕਿ :—**

(੧) ਮੁੰਦਾ ਸੰਤੋਖੁ, ਸਰਮੁ ਪਤ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥੨੮॥
... ... ... ... ... ਸ੍ਰੀ ਜਪਜੀ ਸਾਹਿਬ ॥ ਪੰਨਾ ੬॥

(੨) ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਿਰਣ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪ ਤਾਉ ॥ ਭਾਂਡਾ ਭਾਉ, ਅੰਮ੍ਰਿਤ ਤਿਤੁ ਢਾਲਿ ॥
ਸ੍ਰੀ ਜਪੁਜੀ ਸਾਹਿਬ ॥ਪੰਨਾ ੮॥

(੩) ਦਇਆ ਕਪਾਹ, ਸੰਤੋਖ ਸੂਤੁ, ਜਤੁ ਗੰਢੀ ਸਤੁਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥੧॥
ਆਸਾ ਕੀ ਵਾਰ ਮਹਲਾ ੧॥ ਪਉੜੀ ੧੫॥...ਸਲੋਕ ਮ: ੧॥ ਪੰਨਾ ੪੭੧॥

(੪) ਸਬਦ ਗੁਰੂ ਪੀਰਾ, ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥
... ... ... ... ਸੋਰਠਿ ਮਹਲਾ ੧ ॥ ਪੰਨਾ ੬੩੫॥

(੫) ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥
ਅਕਥ ਕਥਾ ਲੇ ਰਹਉ ਨਿਰਾਲਾ ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥੪੪॥
(ਸਿਧ ਗੋਸਟਿ) ... ... ਰਾਮਕਲੀ ਮਹਲਾ ੧॥ ਪੰਨਾ ੯੪੩॥

**ਗੁਰੁਬਾਣੀ ਦੇ ਉਪ੍ਰੋਕਤ ਪ੍ਰਮਾਣਾਂ ਦੇ ਅਲੰਕਾਰਾਂ ਦੁਆਰਾ 'ਸੰਤੋਖ' 'ਜਤ' ਦਇਆ ਤੇ 'ਸ਼ਬਦ' ਆਦਿਕ ਪਦਾਰਥਾਂ ਦੀ ਪਰਧਾਨਤਾ ਦਰਸਾਈ ਗਈ ਹੈ। ਨ ਕਿ 'ਮੁੰਦ੍ਰਾ' 'ਪਹਾਰਾ' 'ਕਪਾਹੁ' 'ਦੇਹਧਾਰੀ 'ਗੁਰੂ' ਆਦਿਕ**

ਬਾਹਰੀ ਪਦਾਰਥਾਂ ਦਾ ਤਿਆਗ.। ਜੇਕਰ ਇੰਜ ਨਹੀਂ ਤਾਂ ਫਿਰ ਹੇਠਲੇ ਗੁਰ ਪ੍ਰਮਾਣਾਂ ਵਿਚ ਵਰਤੇ ਹੋਏ ਬਾਹਰੀ ਪਦਾਰਥਾਂ ਦਾ ਭੀ ਤਿਆਗ ਕਰਨਾ ਪਵੇਗਾ।

ਕੀ ਇਨ੍ਹਾਂ ਬਾਹਿਰ ਦੇ ਪਦਾਰਥਾਂ ਨੂੰ ਵਿਰੋਧੀ ਜਨ ਤਿਆਗ ਸਕਦੇ ਹਨ ? ਜਿਵੇਂ ਕਿ :—

(੧) ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗਪਾਣੀ ॥
ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ, ਇਉ ਪਾਵਸਿ ਪਦੁ ਨਿਰਬਾਣੀ ॥
੧॥੩॥੨੯॥ ... ... ... ਸਿਰੀ ਰਾਗ ਮਹਲਾ ੧ ॥ਪੰਨਾ ੨੩॥

(੨) ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ, ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ, ਭਿਸਤੁ ਦੋਜਕੁ ਮੂੜੇ ਏਵ ਜਾਣੀ ॥
੧॥੪॥੨੭॥ ... ... ... ਸਿਰੀ ਰਾਗ ਮਹਲਾ ੧॥ ਪੰਨਾ ੨੩॥

(੩) ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥
੧॥੪॥੨॥ ... ... ... ਸੋਰਠਿ ਮਹਲਾ ੧ ॥ ਪੰਨਾ ੫੯੫ ॥

(੪) ਭਉ ਭੁਇਂ, ਪਵਿਤੁ ਪਾਣੀ, ਸਤੁ ਸੰਤੋਖੁ ਬਲੇਦ ॥
ਹਲੁ ਹਲੇਮੀ, ਹਾਲੀ ਚਿਤੁ ਚੇਤਾ ਵਤੁ ਵਖਤ ਸੰਜੋਗੁ ॥
ਨਾਉ ਬੀਜੁ, ਬਖਸੀਸ ਬੋਹਲ, ਦੁਨੀਆ ਸਗਲ ਦਰੋਗ ॥
ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥ ੨॥
ਰਾਮਕਲੀ ਕੀ ਵਾਰ ਮਹਲਾ ੩॥ ਪਉੜੀ ੧੭॥ ... ਮ: ੧ ॥ ਪੰਨਾ ੯੫੫॥

(੫) ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ, ਖਿਮਾ ਜਪਮਾਲੀ, ਤੇ ਮਾਣਸ ਪਰਧਾਨ ॥
ਜੁਗਤਿ ਧੋਤੀ, ਸੁਰਤਿ ਚਉਕਾ, ਤਿਲਕੁ ਕਰਣੀ ਹੋਇ ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥੧॥
ਸਾਰੰਗ ਕੀ ਵਾਰ ਮਹਲਾ ੪॥ਪਉੜੀ ੨੧॥...ਸਲੋਕ ਮ: ੧॥ ਪੰਨਾਂ ੧੨੪੫॥

(੬) ਜਤੁ ਸਤੁ ਚਾਵਲ, ਦਇਆ ਕਣਕ, ਕਰਿ ਪ੍ਰਾਪਤਿ ਪਾਤੀ ਧਾਨੁ ॥
ਦੂਧੁ ਕਰਮੁ, ਸੰਤੋਖੁ ਘੀਉ, ਕਰਿ ਐਸਾ ਮਾਂਗਉ ਦਾਨੁ ॥੩॥
ਖਿਮਾ ਧੀਰਜੁ ਕਰਿ ਗਊ ਲਵੇਰੀ, ਸਹਜੇ ਬਛਰਾ ਖੀਰੁ ਪੀਐ ॥
ਸਿਫਤਿ ਸਰਮ ਕਾ ਕਪੜਾ ਮਾਂਗਉ, ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥
... ... ... ... ... ... ਪ੍ਰਭਾਤੀ ਮਹਲਾ ੧॥ ਪੰਨਾ ੧੩੨੯ ॥

**ਜਦ ਕਿ ਅਸੀਂ ਬਾਹਰ ਦੇ ਪਦਾਰਥ :—ਧਰਤੀ, ਬੀਜ, ਪਾਣੀ, ਕਿਰਸਾਣ, ਹਲ, ਖੇਤ, ਸੁਹਾਗਾ। ਇਸਨਾਨ ਕਰਨਾ, ਭੋਜਨ ਕਰਨਾ, ਚਾਵਲ, ਕਣਕ, ਦੁਧ, ਘਿਉ, ਗਉ, ਕਪੜੇ ਆਦਿਕ ਸੰਸਾਰੀ ਪਦਾਰਥ ਅਸੀਂ ਨਹੀਂ ਛਡ ਸਕਦੇ। ਫਿਰ ਕੇਵਲ ਮੁੰਦ੍ਰਾ, ਝੋਲੀ, ਬਿਭੂਤੀ, ਗੋਦੜੀ, ਡੰਡਾ, ਵੇਦਬਾਣੀ, ਵਰਤ, ਤੀਰਥ, ਦੇਵ ਪੂਜਾ, ਮਾਲਾ, ਧੋਤੀ, ਚਉਕਾ, ਤਿਲਕ, ਜਨੇਉ ਪਾਣਾ ਤੇ ਦੇਹਧਾਰੀ ਗੁਰੂ ਧਾਰਨਾ ਆਦਿਕ ਅਸੀਂ ਕਿਵੇਂ ਛੱਡ ਸਕਦੇ ਹਾਂ ?**

—o—

## (੪)

## "ਸਬਦੁ ਗੁਰੂ, ਸੁਰਤਿ ਧੁਨਿ ਚੇਲਾ।"

**ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੇਵਲ ਸਬਦ (ਬ੍ਰਹਮ) ਨੂੰ ਹੀ ਗੁਰੂ ਨਹੀਂ ਮੰਨਿਆ ਬਲਕਿ ਪਵਣ ਤੇ ਮਨ ਨੂੰ ਭੀ ਗੁਰੂ ਆਖਿਆ ਹੈ। ਇਸ ਵਿਚ ਵਿਰੋਧੀ ਵੀਰਾਂ ਦਾ ਕੀ ਵਿਚਾਰ ਹੈ। ਜਿਵੇਂ ਕਿ :—**

(੧) ਪਉਣ ਗੁਰੂ, ਪਾਣੀ ਪਿਤ ਜਾਤਾ ॥ ਉਦਰ ਸੰਜੋਗ ਧਰਤੀ ਮਾਤਾ ॥
ਰੈਣਿ ਦਿਨਸੁ ਦੁਇ ਦਾਈ ਦਇਆ ਜਗੁ ਖੇਲੈ ਖੇਲਾਈ ਹੇ ॥
੧੦॥੧੬॥੧॥ ... ... ਮਾਰੂ ਸੋਲਹਾ ਮਹਲਾ ੧॥ ਪੰਨਾ ੧੦੨੧ ॥

(੨) ਮਨੁ ਜੋਗੀ, ਮਨੁ ਭੋਗੀਆ, ਮਨੁ ਮੂਰਖੁ ਗਾਵਾਰੁ ॥
ਮਨੁ ਦਾਤਾ ਮਨੁ ਮੰਗਤਾ, ਮਨੁ ਸਿਰਿ ਗੁਰੁ ਕਰਤਾਰੁ ॥੨॥੮॥੧੦॥
... ... ... ... ... ਪ੍ਰਭਾਤੀ ਮਹਲਾ ੧ ॥ ਪੰਨਾ ੧੩੩੦ ॥

ਉਪ੍ਰੋਕਤ ਗੁਰੂ ਪ੍ਰਮਾਣਾ ਤੋਂ ਇਹ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਪਦ ਦੀ ਵਰਤੋਂ ਕੇਵਲ 'ਸਬਦੁ' ਨਾਲ ਹੀ ਨਹੀਂ ਕੀਤੀ ਸਗੋਂ ਪਉਣ, ਮਨੁ ਆਦਿਕ ਸ਼ਬਦਾਂ ਨਾਲ ਵੀ ਕੀਤੀ ਹੈ। ਵਿਰੋਧੀਆਂ ਦੇ ਦ੍ਰਿਸ਼ਟੀਕੋਣ ਤੋਂ ਤਾਂ 'ਪਉਣ' ਤੇ ਮਨ ਨੂੰ ਵੀ ਗੁਰੂ ਮੰਨਣਾ ਪਵੇਗਾ। ਫਿਰ ਕੇਵਲ 'ਸਬਦੁ' ਨੂੰ ਗੁਰੂ ਮੰਨਣ ਲਈ ਕਿਉਂ ਜ਼ੋਰ ਦਿਤਾ ਜਾਂਦਾ ਹੈ ਤੇ ਪਉਣ ਅਤੇ ਮਨ ਵਾਸਤੇ ਨਹੀਂ ? ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਜਿਵੇਂ 'ਪਉਣ ਗੁਰੂ' ਅਤੇ 'ਮਨੁ ਸਿਰਿ ਗੁਰੁ ਕਰਤਾਰੁ' ਦੇਹਧਾਰੀ ਗੁਰੂ ਦੇ ਖੰਡਨ ਵਾਸਤੇ ਨਹੀਂ ਹਨ ਇਸੇ ਪ੍ਰਕਾਰ 'ਸਬਦੁ' ਗੁਰੂ ਵੀ ਦੇਹਧਾਰੀ ਗੁਰੂ ਦੇ ਸਿਧਾਂਤ ਦੇ ਖੰਡਨ ਵਾਸਤੇ ਉਚਾਰਣ ਨਹੀਂ ਕੀਤਾ ਗਿਆ।

—o—

## ( ੫ )

ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

ਪਿਆਰੇ ਪਾਠਕ ਜੀਉ ! ਗੁਰੂ ਤੇ ਗੁਰੂ ਦਾ ਸ਼ਬਦ ਇਹ ਦੋ ਵਖਰੀਆਂ ੨ ਚੀਜ਼ਾਂ ਹਨ। ਜਿਵੇਂ ਕਿ : ਗੁਰੂ ਸ਼ਬਦ ਦੀ ਰਚਨਾ ਕਰਨ ਹਾਰ ਹੈ ਤੇ ਸ਼ਬਦ ਗੁਰੂ ਦੀ ਰਚਨਾ ਹੈ। ਇਸ ਕਰ ਕੇ ਗੁਰੂ ਤੇ ਗੁਰੂ ਦਾ ਸ਼ਬਦ ਇਹ ਦੋ ਜੁਦਾ ਜੁਦਾ ਹਨ। ਪਰ ਅਜ ਕਲ ਦੇ ਸਿੱਖ ਗੁਰੂ ਦੇ ਸ਼ਬਦ ਨੂੰ ਹੀ "ਗੁਰੂ" ਮੰਨੀ ਬੈਠੇ ਹਨ। ਤੇ ਆਪਣੇ ਪੱਖ ਨੂੰ ਸੱਚਿਆਂ ਸਾਬਤ ਕਰਨ ਖਾਤਰ ਹੇਠ ਲਿਖਤ ਗੁਰ ਪ੍ਰਮਾਣ ਵੀ ਪਰਗਟ ਕਰਦੇ ਹਨ। ਜਿਵੇਂ ਕਿ :—

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥ ੪੪ ॥

ਅਜ ਕਲ ਦੇ ਸਿੱਖਾਂ ਦਾ ਸ਼ਬਦ ਨੂੰ ਗੁਰੂ ਮੰਨਣਾ ਤੇ ਦੇਹਧਾਰੀ ਗੁਰੂ ਦਾ ਖੰਡਨ ਕਰਨਾ ਇਹ ਮਨ ਮਤਿ ਹੈ। ਜੇਕਰ ਇੰਜ ਨਹੀਂ ਤਾਂ ਫਿਰ ਹੇਠ ਲਿਖਤ ਗੁਰਪ੍ਰਮਾਣਾ ਤੋਂ ਗੁਰੂ ਤੇ ਗੁਰੂ ਦੇ ਸ਼ਬਦ ਵਿਚ ਭਿੰਨ ਭੇਦਤਾ ਸਿਧ ਹੁੰਦੀ ਹੈ। ਇੰਜ ਕਿਓਂ ? ਜਿਵੇਂ ਕਿ : –

(੧) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥

ਪਾਉੜੀ ੪॥ (ਆਸਾ ਕੀ ਵਾਰ ਮਹਲਾ ੧ ॥ ਪਨਾ ੪੬੫)

(੨) ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥
ਸਤਿਗੁਰਿ ਸਬਦੁ ਸੁਣਾਇਆਂ, ਹਉ ਸਦ ਬਲਿਹਾਰੈ ਜਾਉ ॥੭॥੮॥੧॥੧੮॥

... ... ... ਸਿਰੀ ਰਾਗ ਮਹਲਾ ੩ ॥ ਪੰਨਾ ੬੫ ॥

(੩) ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥
ਗੁਰ ਪਰਸਾਦਿ ਮਿਟਿਆ ਅੰਧਿਆਰਾ, ਘਟਿ ਚਾਨਣੁ ਆਪੁ ਪਛਾਨਣਿਆ ॥
੭॥੮॥੩੧॥੩੨॥ ਮਾਝ ਮਹਲਾ ੩॥ ਪੰਨਾ ੧੨੯॥

(੪) ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥

ਗਉੜੀ ਮਹਲਾ ੩॥ ਪੰਨਾ ੨੩੧॥

(੫) ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥
ਸਤਿਗੁਰਿ ਸਬਦੁ ਸੁਣਾਇਆ, ਬਿਨੁ ਸਚੇ ਅਵਰੁ ਨ ਕੋਈ ॥੭॥੮॥੧੭॥

੮॥੨੫॥ (ਸਿਰੀ ਰਾਗ ਮਹਲਾ ੫॥ ਪੰਨਾ ੭੦)

**ਸ਼੍ਰੀਮਾਨ ਜੀ ! ਗੁਰਬਾਣੀ ਦੇ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੈ ਕਿ ਸ਼ਬਦ ਨੂੰ ਸੁਨਾਣ ਵਾਲਾ ਸਤਿਗੁਰੂ ਸ਼ਬਦ ਤੋਂ ਭਿੰਨ ਸਿੱਧ ਹੋ ਰਿਹਾ ਹੈ। ਫਿਰ ਅਸੀਂ ਗੁਰੂ ਦੇ ਸ਼ਬਦ ਨੂੰ ਹੀ 'ਗੁਰੂ' ਕਿਵੇਂ ਮਨ ਲਈਏ ?**

—o—

# ਕੀ ਗੁਰੂ ਬਾਣੀ ਹੀ ਗੁਰੂ ਹੈ ?

ਜੇਕਰ ਕੋਈ ਵਿਰੋਧੀ ਜਨ ਦੇਹਧਾਰੀ ਗੁਰੂ ਧਾਰਨ ਦੇ ਵਿਧਾਨ ਨੂੰ ਖੰਡਨ ਕਰਦਿਆ ਹੋਇਆਂ, ਗੁਰਬਾਣੀ ਦਾ ਇਹ ਪ੍ਰਮਾਣ ਪਰਗਟ ਕਰਨ। ਜਿਵੇਂ ਕਿ :—

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥੮॥੪॥

ਨਟ ਮਹਲਾ ੪ ॥ ਪੰਨਾ ੯੮੨॥

ਭਾਵਾਰਥ :— ਬਾਣੀ ਹੀ ਗੁਰੂ ਹੈ ਤੇ ਗੁਰੂ ਹੀ ਬਾਣੀ ਹੈ। ਇਸ ਬਾਣੀ ਵਿਚ ਅੰਮ੍ਰਿਤ ਰੂਪੀ ਨਾਮ ਭਰਪੂਰ ਹੈ। ਜਿਹੜੀ ਗਲ ਗੁਰਬਾਣੀ ਕਹਿੰਦੀ ਹੈ, ਉਸ ਨੂੰ ਸੇਵਕ ਜਨ ਮੰਨੇ ਤਾਂ ਇਹ ਪਰਤੱਖ ਗੁਰੂ ਰੂਪ ਬਾਣੀ ਤਾਰ ਦੇਂਦੀ ਹੈ।

ਜਦ ਕਿ ਸਾਡੇ ਉਧਾਰ ਲਈ :—ਗੁਰ ਸਾਹਿਬਾਂ ਨੇ 'ਬਾਣੀ ਗੁਰੂ ਗੁਰੂ ਹੈ ਬਾਣੀ' ਇਸ ਮਹਾਂਵਾਕ ਨੂੰ ਉਚਾਰਣ ਕਰਕੇ ਤੇ ਦੇਹਧਾਰੀ ਗੁਰੂ ਕਰਨ ਦੀ ਪ੍ਰਾਣੀ ਮਰਯਾਦਾ ਜੋ ਜੁਗੋ ਜੁਗ ਚਲੀ ਆਉਂਦੀ ਸੀ, ਜਿਸ ਨੂੰ ਬੰਦ ਕਰ ਦਿੱਤਾ ਤੇ ਅਗੋਂ ਲਈ ਆਪਣੇ ਸਿੱਖ ਸੇਵਕਾਂ ਨੂੰ ਗੁਰੂ ਜੀ ਨੇ ਹੁਕਮ ਕੀਤਾ ਕਿ ਜਿਸ ਮੋਖਸ਼ ਪਦਾਰਥ ਲਈ ਦੇਹਧਾਰੀ ਗੁਰੂ ਕੀਤਾ ਜਾਂਦਾ ਸੀ। ਓਹੀ ਮੁਕਤੀ ਕੇਵਲ ਗੁਰੂਬਾਣੀ ਦੇ ਆਸ਼ੇ ਅਨੁਸਾਰ ਆਪਣਾ ਜੀਵਨ ਢਾਲਨੇ ਨਾਲ ਪ੍ਰਾਪਤੀ ਹੋਵੇਗੀ। ਫਿਰ ਅਸੀਂ ਦੇਹਧਾਰੀ ਗੁਰੂ ਧਾਰਣ ਦੇ ਭਰਮ ਜਾਲ ਵਿਚ ਕਿਉਂ ਪਈਏ।

—੦—

( ੧ )

ਬਾਣੀ ਗੁਰੂ ਗੁਹੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥

ਸਮਾਧਾਨ :—ਪਿਆਰੇ ਪਾਠਕ ਜੀਉ ! ਵਿਰੋਧੀਆਂ ਦੀ ਇਹ ਵਿਚਾਰਧਾਰਾ ਸਰਾਸਰ ਗਲਤ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ

ਨੇ ਦੇਹਧਾਰੀ ਗੁਰੂ ਧਾਰਨ ਦੀ ਪ੍ਰਾਣੀ ਮਰਯਾਦਾ ਨੂੰ ਬੰਦ ਕਰ ਦਿੱਤਾ ਸੀ ਤੇ ਇਸ ਦੇ ਬਿਲਕੁਲ ਉਲਟ ਗੁਰੂਬਾਣੀ ਨੂੰ ਹੀ 'ਗੁਰੂ' ਧਾਰਨ ਕਰਨ ਦੀ ਆਪਣੇ ਸਿੱਖ ਸੇਵਕਾਂ ਨੂੰ ਹੁਕਮ ਕੀਤਾ ਸੀ। ਕਿਉਂਕਿ ਜਦ ਅਸੀਂ ਗੁਰ ਸਿਖ ਇਤਿਹਾਸਕ ਗ੍ਰੰਥਾਂ ਵਲ ਧਿਆਨ ਦਿੰਦੇ ਹਾਂ ਤਾਂ ਉਨ੍ਹਾਂ ਵਿਚ ਇਹ ਕਿਧਰੇ ਪੜ੍ਹਨ ਵਿਚ ਨਹੀਂ ਆਇਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤੋਂ ਲੈ ਕੇ ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੇਹਧਾਰੀ ਗੁਰੂ ਧਾਰਨ ਦੇ ਵਿਰੁਧ ਕਿਸੇ ਤਰ੍ਹਾਂ ਦਾ ਪ੍ਰਚਾਰ ਕੀਤਾ ਹੋਵੇ ਬਲਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਛੇਵੇਂ ਗੁਰੂ ਸਾਹਿਬਾਂ ਨੇ ਦੇਹਧਾਰੀ ਗੁਰੂ ਧਾਰਨ ਦੀ ਮਰਯਾਦਾ ਨੂੰ ਆਪ ਖੁਦ ਅਪਨਾਇਆ ਹੈ :—

ਜੇਕਰ ਫਿਰ ਭੀ ਵਿਰੋਧੀਆਂ ਦਾ ਇਸ ਵਿਚ ਕੋਈ ਇਹ ਹਠ ਹੀ ਹੋਵੇ ਕਿ ਅਸੀਂ ਗੁਰੂ ਸਾਹਿਬਾਂ ਦੇ ਮੁਖਾਰਬਿੰਦ ਤੋਂ ਉਚਾਰਣ ਹੋਏ ਵਾਕਾਂ ਨੂੰ ਹੀ ਮੰਨਣਾ ਹੈ। ਜੇਕਰ ਇੰਜ ਹੀ ਹੈ ਤਾਂ ਫਿਰ ਵੇਖੋ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨੇ ੭੯ ਤੇ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਆਪ ਹੀ ਆਪਣੀਆਂ ਉਪ੍ਰੋਕਤ ਦੋਵੇਂ ਤੁਕਾਂ ਦਾ ਉੱਤਰ ਦਿੰਦੇ ਹੋਏ ਦੇਹਧਾਰੀ ਗੁਰੂ ਧਾਰਨ ਦੀ ਮਰਯਾਦਾ ਨੂੰ ਅਪਨਾਇਆ ਹੈ। ਜਿਵੇਂ ਕਿ :—

(੧) ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥
(੨) ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥
(੩) ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ, ਜਿਨੀ ਗੁਰਮੁਖਿ ਨਾਮੁ ਧਿਆਇਆ ॥
(੪) ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥
(੫) ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥
(੬) ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥

... ... ... ... ਸਿਰੀਰਾਗ ਛੰਤ ਮਹਲਾ ੪ ॥ ਪੰਨਾ ੭੯ ॥

ਇਸ ਗੁਰ ਵਾਕ ਦੀ ਤੁਕ ਨੰ: ੨ ਦੇ ਅਨੁਸਾਰ 'ਹਰ ਜੁਗ

ਵਿਚ ਸਦਾ ਹੀ ਗੁਰੂਆਂ ਦੀ ਪੀੜ੍ਹੀ ਚਲਦੀ ਰਹਿੰਦੀ ਲਿਖੀ ਹੈ, ਕਿਸੇ ਜੁਗ ਵਿਚ ਬੰਦ ਹੋਣੀ ਨਹੀਂ ਲਿਖੀ ਬਲਕਿ 'ਸਦ' ਪਦ ਲਿਖਿਆ ਹੈ, ਜਿਸ ਦਾ ਅਰਥ ਸਦਾ-ਹਮੇਸ਼ਾ ਹੀ ਚਲਦੀ ਰਹਿੰਦੀ ਹੈ ਭਾਵ ਕਿਸੇ ਵਕਤ ਵੀ ਬੰਦ ਨਹੀਂ ਹੋ ਸਕਦੀ। ਜਦ ਕਿ ਗੁਰਬਾਣੀ ਦੇ ਇਸ ਗੁਰਵਾਕ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਦੇਹਧਾਰੀ ਗੁਰੂ ਕਰਨ ਦੀ ਮਰਯਾਦਾ ਨੂੰ ਸਦਾ ਲਈ ਜੁਗੋ ਜੁਗ ਚਲਦੀ ਲਿਖਿਆ ਹੈ। ਫਿਰ ਅਸੀਂ ਵਿਰੋਧੀਆਂ ਦੀ ਇਸ ਵਿਚਾਰਧਾਰਾ ਨੂੰ ਕਿਵੇਂ ਸੱਚਾ ਮਨ ਲਈਏ ਕਿ ਗੁਰੂ ਸਾਹਿਬਾਂ ਨੇ ਦੇਹਧਾਰੀ ਗੁਰੂ ਧਾਰਨ ਦੀ ਮਰਯਾਦਾ ਨੂੰ ਬੰਦ ਕਰ ਦਿੱਤਾ ਹੈ।

---o---

( ੨ )

"ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥"

ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥

... ... ... ... ਨਟ ਮਹਲਾ ੪ ॥ ਪੰਨਾ ੯੮੨ ॥

ਸ਼ੰਕਾ :—ਜੇਕਰ ਇਥੇ ਕੋਈ ਵਿਰੋਧੀ ਜਨ ਇਹ ਇਤਰਾਜ ਕਰੇ ਕਿ ਫਿਰ ਗੁਰੂ ਜੀ ਨੇ ਉਪ੍ਰੋਕਤ ਲਿਖਤ ਗੁਰਵਾਕ ਵਿਚ 'ਬਾਣੀ ਤੇ ਗੁਰੂ ਵਿਚ' ਅਭੇਦਤਾ ਕਿਉਂ ਦਰਸਾਈ ?

ਸਮਾਧਾਨ :—ਗੁਰੂਬਾਣੀ ਦੇ ਇਸ ਉਪ੍ਰੋਕਤ ਗੁਰ ਪ੍ਰਮਾਣ ਵਿਚ ਅਦ੍ਵੈਤ ਗਿਆਨ ਭਾਵ ਅਭੇਦ ਵਾਦ ਦੀ ਇਕ ਅਵਸਥਾ ਦਾ ਵਰਣਨ ਕੀਤਾ ਹੈ। ਇਸ ਤਰ੍ਹਾਂ ਦੇ ਹੋਰ ਭੀ ਅਨੇਕਾਂ ਅਭੇਦ-ਵਾਦੀ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਨੂੰ ਮਿਲਦੇ ਹਨ। ਜਿਨ੍ਹਾਂ ਪ੍ਰਮਾਣਾ ਤੇ ਭੀ ਸਾਨੂੰ ਵਿਚਾਰ ਕਰਨ ਦੀ ਲੋੜ ਹੈ। ਨਾ ਕਿ ਕੇਵਲ ਇਸ ਇਕੋ ਉਪ੍ਰੋਕਤ ਗੁਰ ਪ੍ਰਮਾਣ ਨੂੰ ਮੁਖ ਰਖ ਕੇ ਤੇ ਗੁਰੂ ਤੇ ਗੁਰੂ ਦੀ ਬਾਣੀ ਵਿਚ ਅਭੇਦਤਾ

ਮੰਨੀਏ ਤੇ ਹੋਰ ਕਿਸੇ ਵਿਚ ਨਹੀਂ । ਵੇਖੋ :—ਉਨ੍ਹਾਂ ਅਦ੍ਵੈਤ ਵਾਦੀ (ਭਾਵ-ਅਭੇਦ-ਵਾਦੀ) ਅਨੇਕਾਂ ਗੁਰ ਪ੍ਰਮਾਣਾ ਵਿਚੋਂ ਇਥੇ ਕੁਝ ਕੋ ਹੀ ਪ੍ਰਮਾਣ ਪ੍ਰਗਟ ਕੀਤੇ ਜਾਂਦੇ ਹਨ । ਜਿਵੇਂ ਕਿ :—

(੧) ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ ॥
ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥
੧॥੪॥੯॥ ... ... ... ਰਾਮਕਲੀ ਮਹਲਾ ੧ ॥ ਪੰਨਾ ੮੭੮ ॥

(੨) ਨਾਰੀ ਪੁਰਖੁ ਪੁਰਖੁ ਸਭ ਨਾਰੀ, ਸਭੁ ਏਕੋ ਪੁਰਖੁ ਮੁਰਾਰੇ ॥
ਸੰਤ ਜਨਾ ਕੀ ਰੇਨੁ ਮਨਿ ਭਾਈ, ਮਿਲਿ ਹਰਿਜਨ ਹਰਿ ਨਿਸਤਾਰੇ ॥
੫॥੮॥੫॥ ... ... ... ਨਟ ਮਹਲਾ ੪ ॥ ਪੰਨਾ ੯੮੩ ॥

(੩) ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ ॥੪॥੧॥੮॥
... ... ... ... ਆਸਾ ਛੰਤ ਮਹਲਾ ੪ ॥ ਪੰਨਾ ੪੪੨ ॥

(੪) ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ ॥
੮॥੨॥੯॥ ... ... ... ਆਸਾ ਛੰਤ ਮਹਲਾ ੪ ॥ ਪੰਨਾ ੪੪੪ ॥

(੫) ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥
(ਸਲੋਕ ਸੇਖ ਫਰੀਦ ਵਿਚੋਂ) ...... ਮਹਲਾ ੫ ॥ ਪੰਨਾ ੧੩੮੧ ॥

ਜੇਕਰ ਗੁਰਬਾਣੀ ਦੇ ਇਨ੍ਹਾਂ ਉਪ੍ਰੋਕਤ ਪੰਜੇ ਪ੍ਰਮਾਣਾ ਤੇ ਵਾਰੋ ਵਾਰੀ ਵਿਚਾਰ ਕੀਤੀ ਜਾਏ ਤਾਂ ਵਿਰੋਧੀਆਂ ਦੀ ਉਪ੍ਰੋਕਤ ਵਿਚਾਰਧਾਰਾ (ਜੋ ਕਿ ਗੁਰੂ ਬਾਣੀ ਨੂੰ 'ਗੁਰੂ' ਮੰਨਣੇ ਦੀ ਹੈ) ਇਹ ਨਿਰਮੂਲ ਸਾਬਤ ਹੁੰਦੀ ਹੈ । ਜਿਵੇਂ ਕਿ :—

(੧) ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ ॥
ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥
੧॥੪॥੯॥ ... ... ... ਰਾਮਕਲੀ ਮਹਲਾ ੧ ॥ ਪੰਨਾ ੮੭੮॥

ਗੁਰਬਾਣੀ ਦੇ ਇਸ ਪ੍ਰਮਾਣ ਵਿਚ ਇਹ ਲਿਖਿਆ ਹੋਇਆ ਸਾਨੂੰ ਮਿਲਦਾ ਹੈ ਕਿ :—"ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰ" ਭਾਵ :— ਸਾਗਰ ਹੀ ਬੂੰਦ ਹੈ, ਬੂੰਦ ਹੀ ਸਾਗਰ। ਪਰ ਕੀ ਸਾਗਰ ਤੋਂ ਜੋ ਅਸੀਂ ਕੰਮ ਲੈਣਾ ਚਾਹੁੰਦੇ ਹਾਂ, ਓਹੀ ਕੰਮ ਸਾਗਰ ਦੀ ਬੂੰਦ ਪਾਸੋਂ ਲੈ ਸਕਦੇ ਹਾਂ ? ਕਦੀ ਭੀ ਨਹੀਂ। ਨ ਬੂੰਦ ਤੇ ਜਹਾਜ ਚਲਾਏ ਜਾ ਸਕਦੇ ਹਨ ਤੇ ਨ ਸਾਗਰ ਦੀ ਬੂੰਦ ਤੋਂ ਅਸੀਂ ਹਜਾਰਾਂ ਮਨ ਨਿਮਕ ਹੀ ਤਿਆਰ ਕਰ ਸਕਦੇ ਹਾਂ। ਬਿਲਕੁਲ ਇਸੀ ਤਰ੍ਹਾਂ ਹੀ ਅਸੀਂ ਦੇਹਧਾਰੀ ਗੁਰੂ ਪਾਸੋਂ ਜੋ ਕੰਮ ਲੈਣਾ ਹੈ, ਓਹੀ ਕੰਮ ਗੁਰੂ ਦੀ ਬਾਣੀ ਪਾਸੋਂ ਕਿਵੇਂ ਲੈ ਸਕਦੇ ਹਾਂ ?

(੨) ਨਾਰੀ ਪੁਰਖੁ ਪੁਰਖੁ ਸਭ ਨਾਰੀ, ਸਭ ਏਕੋ ਪੁਰਖੁ ਮੁਰਾਰੇ ॥
ਸੰਤ ਜਨਾ ਕੀ ਰੇਨੁ ਮਨ ਭਾਈ, ਮਿਲਿ ਹਰਿਜਨ ਹਰਿ ਨਿਸਤਾਰੇ ॥
੫॥੮॥੫॥ ... ... ... ... ਨਟ ਮਹਲਾ ੪॥ਪੰਨਾ ੯੮੩॥

ਗੁਰਬਾਣੀ ਦੇ ਇਸ ਪ੍ਰਮਾਣ ਵਿਚ ਇਹ ਦਸਿਆ ਗਿਆ ਹੈ ਕਿ :— "ਨਾਰੀ ਪੁਰਖੁ ਪੁਰਖੁ ਸਭ ਨਾਰੀ" ਭਾਵ ਨਾਰੀ ਹੀ ਪੁਰਖ ਹੈ ਤੇ ਪੁਰਖ ਹੀ ਸਭ ਨਾਰੀ। ਪਰ ਕੀ ਨਾਰੀ ਤੋਂ ਜੋ ਅਸੀਂ ਕੰਮ ਲੈਣਾ ਚਾਹੁੰਦੇ ਹਾਂ ਓਹੀ ਕੰਮ ਮਨੁੱਖ ਪਾਸੋਂ ਲੈ ਸਕਦੇ ਹਾਂ ? ਕਦੀ ਭੀ ਨਹੀਂ ਕਿਉਂਕਿ ਇਸਤਰੀ ਦੇ ਸ਼ਰੀਰ ਦੀ ਤੇ ਮਨੁੱਖ ਦੇ ਸ਼ਰੀਰ ਦੇ ਅੰਗਾਂ ਦੀ ਰਚਨਾ ਹੀ ਪਰਮਾਤਮਾ ਨੇ ਜੁਦਾ ਜੁਦਾ ਬਣਾ ਰਖੀ ਹੈ। ਜਿਵੇਂ ਕਿ ਇਸਤਰੀ ਮਨੁੱਖ ਦੇ ਵੀਰਜ ਧਾਰਨ ਕਰਨ ਦੀ ਸਮਰਥਾ ਰਖਦੀ ਹੈ ਤੇ ਪੁਰਸ਼ ਨਹੀਂ। ਇਸੀ ਤਰ੍ਹਾਂ ਪੁਰਸ਼ ਵੀ ਵੀਰਜ ਦਾਨ ਕਰਨ ਦੀ ਸਮਰਥਾ ਰਖਦਾ ਹੈ ਤੇ ਇਸਤਰੀ ਨਹੀਂ। ਬਿਲਕੁਲ ਇਸੀ ਤਰ੍ਹਾਂ ਦੇਹਧਾਰੀ ਗੁਰੂ ਆਪਣੀ ਬਾਣੀ ਦੁਆਰਾ ਆਪਣੇ ਸਿੱਖ ਸੇਵਕਾਂ ਦਾ ਭਰਮ ਜਾਲ ਰੂਪੀ ਅਗਿਆਨ ਨੂੰ ਦੂਰ ਕਰ ਸਕਦਾ ਹੈ। ਪਰ ਗੁਰਬਾਣੀ ਆਪਣੇ ਆਪ ਕਿਸੇ ਮਨੁੱਖ ਦੇ ਭਰਮ ਜਾਲ ਰੂਪੀ ਅੰਧੇਰੇ ਨੂੰ ਦੂਰ ਨਹੀਂ ਕਰ ਸਕਦੀ। ਫਿਰ ਗੁਰੂ ਦੀ ਬਾਣੀ 'ਗੁਰੂ' ਕਿਵੇਂ ਹੋ ਸਕਦੀ ਹੈ ?

(੩) ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ ॥
੪॥੧॥੮॥ ... ... ... ਆਸਾ ਛੰਤ ਮਹਲਾ ੪ ॥ ਪੰਨਾ ੪੪੨॥

ਗੁਰਬਾਣੀ ਦੇ ਇਸ ਪ੍ਰਮਾਣ ਵਿਚ ਇਹ ਦਰਸਾਇਆ ਗਿਆ ਹੈ ਕਿ :—"ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ" ਭਾਵ :—ਗੁਰੂ ਹੀ ਪਰਮਾਤਮਾ ਹੈ ਤੇ ਪਰਮਾਤਮਾ ਹੀ ਗੁਰੂ ਹੈ । ਜਿਸ ਤੋਂ ਇਹ ਸਪਸ਼ਟ ਹੈ ਕਿ ਗੁਰੂ ਤੇ ਪਰਮਾਤਮਾ ਇਕ ਹਨ ਦੋ ਨਹੀਂ । ਪਰ ਜਦ ਅਸੀਂ ਗੋਵਿੰਦ ਤੇ ਗੁਰੂ ਦੇ ਇਨ੍ਹਾਂ ਦੋਵੇਂ ਸ਼ਬਦਾਂ ਦੀ ਵਾਸਤ੍ਰਕਤਾ ਤੇ ਵਿਚਾਰ ਕਰਦੇ ਹਾਂ ਉਸ ਵੇਲੇ ਗੋਵਿੰਦ ਤੇ ਗੁਰੂ ਵਿਚ ਭਿੰਨਤਾ ਹੀ ਸਿੱਧ ਹੁੰਦੀ ਹੈ, ਏਕਤਾ ਨਹੀਂ । ਜਿਵੇਂ ਕਿ :—

ਗੋਵਿੰਦ ਕਰਤਾ ਹੈ ਤੇ ਗੁਰੂ ਕਾਰਯ ਹੈ । ਗੋਵਿੰਦ ਅਚਲ ਹੈ ਤੇ ਗੁਰੂ ਚਲ ਹੈ । ਗੋਵਿੰਦ ਸੰਸਾਰ ਵਿਚ ਆਉਂਦਾ ਤੇ ਜਾਂਦਾ ਨਹੀਂ, ਪਰ ਗੁਰੂ ਸੰਸਾਰ ਵਿਚ ਆਉਂਦਾ ਤੇ ਜਾਂਦਾ ਹੈ । ਗੋਵਿੰਦ ਸਰਵ ਦੇਸ਼ੀ ਹੈ ਤੇ ਗੁਰੂ ਇਕ ਦੇਸ਼ੀ ਹੈ । ਗੋਵਿੰਦ ਬੇਅੰਤ ਹੈ ਤੇ ਗੁਰੂ ਉਸ ਦਾ ਅੰਤ ਲੈ ਨਹੀਂ ਸਕਦਾ । ਜਿਵੇਂ ਕਿ :—

(ੳ) ਤੂ ਦਰੀਆਉ ਦਾਨਾ ਬੀਨਾ, ਮੈ ਮਛੁਲੀ ਕੈਸੇ ਅੰਤ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ, ਤੁਝ ਤੇ ਨਿਕਸੀ ਫੂਟਿ ਮਰਾ ॥
੧॥੪॥੩੧॥ ਸਿਰੀ ਰਾਗ ਮਹਲਾ ੧ ॥ ਪੰਨਾ ੨੫ ॥

(ਅ) ਤੁਮ ਹਰਿ ਸਰਵਰ ਅਤਿ ਅਗਾਹ, ਹਮ ਲਹਿ ਨ ਸਕਹਿ ਅੰਤੁਮਾਤੀ ॥
ਤੂ ਪਰੈ ਪਰੈ ਅਪਰੰਪਰ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥
੨॥੪॥੫॥ ... ... ... ਧਨਾਸਰੀ ਮਹਲਾ ੪ ॥ ਪੰਨਾ ੬੬੮॥

(ੲ) ਤੁਮ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂਢਿ ਰਹੇ ਪਾਈ ਨਹੀ ਹਾਥ ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਤੂ ਆਪਨ ਜਾਨਹਿ ਆਪਿ ਜਗੰਨਾਥ ॥
੨॥੪॥੬॥ ... ... ... ਕਾਨੜਾ ਮਹਲਾ ੪ ॥ ਪੰਨਾ ੧੨੯੬॥

(ਸ) ਬਰਨਿ ਨ ਸਾਕਉ ਜੈਸਾ ਤੂ ਹੈ, ਸਾਚੇ ਅਲਖ ਅਪਾਰਾ ॥
ਅਤੁਲ ਅਥਾਹ ਅਡੋਲ ਸੁਆਮੀ, ਨਾਨਕ ਖਸਮੁ ਹਮਾਰਾ ॥੪॥੫॥
ਰਾਮਕਲੀ ਮਹਲਾ ੫ ॥ ਪੰਨਾ ੮੮੪॥

(ਹ) ਏਕਸੁ ਤੇ ਲਾਖ, ਲਾਖ ਤੇ ਏਕਾ, ਤੇਰੀ ਗਤਿ ਮਿਤਿ ਕਹਿ ਨ ਸਕਾਉ ॥
ਤੂ ਬੇਅੰਤੁ ਤੇਰੀ ਮਿਤਿ ਨਹੀਂ ਪਾਈਐ, ਸਭੁ ਤੇਰੋ ਖੇਲੁ ਦਿਖਾਉ ॥
੩॥੪॥੧॥ ... ... ਸਾਰੰਗ ਮਹਲਾ ੫ ॥ ਪੰਨਾ ੧੨੦੨॥

ਗੁਰਬਾਣੀ ਦੇ ਇਨ੍ਹਾਂ ਉਪ੍ਰੋਕਤ ਪੰਜੇ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ 'ਗੋਵਿੰਦ' ਬੇਅੰਤ ਹੈ ਤੇ 'ਗੁਰੂ' ਜਿਸ ਦਾ ਅੰਤ ਲੈ ਨਹੀਂ ਸਕਦਾ। ਫਿਰ ਗੁਰੂ ਤੇ ਗੋਵਿੰਦ ਦੀ ਅਭੇਦਤਾ ਕਿਵੇਂ ਮਨੀ ਜਾ ਸਕਦੀ ਹੈ। ਬਿਲਕੁਲ ਇਸੀ ਤਰ੍ਹਾਂ ਹੀ ਗੁਰੂ ਦੀ ਬਾਣੀ 'ਗੁਰੂ' ਨਾਲ ਅਭੇਦ ਕਿਵੇਂ ਹੋ ਸਕਦੀ ਹੈ। ਜਦ ਕਿ :—'ਗੁਰੂ' ਬਾਣੀ ਦਾ ਕਰਤਾ ਹੈ ਤੇ ਬਾਣੀ ਗੁਰੂ ਦੀ ਰਚਨਾ ਹੈ। ਭਾਵ :—ਗੁਰੂ ਰੂਪ ਕਰਤਾ ਤੇ ਬਾਣੀ ਰੂਪ 'ਕਾਰਜ' ਇਨ੍ਹਾਂ ਦੋਵਾਂ ਦੇ ਗੁਣ-ਕਰਮ ਜਦ ਕਿ ਭਿੰਨ ਭਿੰਨ ਹਨ। ਫਿਰ ਇਕੋ ਕੰਮ ਲਈ ਇਹ ਦੋਵੇਂ ਕਿਵੇਂ ਵਰਤੇ ਜਾ ਸਕਦੇ ਹਨ ?

(੪) ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ ॥੮॥੨॥੯॥
... ... ... ... ਆਸਾ ਛੰਤ ਮਹਲਾ ੪ ॥ ਪੰਨਾ ੪੪੪ ॥

ਗੁਰਬਾਣੀ ਦੇ ਇਸ ਪ੍ਰਮਾਣ ਵਿਚ ਇਹ ਸਪਸ਼ਟ ਲਿਖਿਆ ਹੈ ਕਿ :—"ਗੁਰੂ ਸਿਖੁ ਸਿਖੁ ਗੁਰੂ ਹੈ," ਭਾਵ :—ਗੁਰੂ ਹੀ ਸਿਖ ਹੈ ਤੇ ਸਿਖ ਹੀ ਗੁਰੂ ਹੈ। ਪਰ ਜਦ ਇਨ੍ਹਾਂ ਦੋਵਾਂ ਸ਼ਬਦਾਂ ਦੀ ਵਾਸਤ੍ਵਕਤਾ ਤੇ ਵਿਚਾਰ ਕਰਦੇ ਹਾਂ ਉਸ ਵੇਲੇ 'ਗੁਰੂ' ਗੁਰੂ ਹੀ ਹੈ ਤੇ 'ਸਿਖ' ਸਿਖ ਹੀ ਹੈ। ਕਿਉਂਕਿ ਗੁਰੂ ਗਿਆਨ ਦਾਤਾ ਹੈ ਤੇ ਸਿਖ 'ਗੁਰੂ' ਦੇ ਗਿਆਨ ਨੂੰ ਧਾਰਨ ਕਰਨ ਵਾਲਾ ਹੈ। ਇਹ ਦੋਵੇਂ ਅਭੇਦ (ਭਾਵ :—ਇਕ-ਮਿਕ) ਕਿਵੇਂ ਹੋ ਸਕਦੇ ਹਨ। ਸੋ ਇਸੀ ਤਰ੍ਹਾਂ ਹੀ ਗੁਰੂ ਦੀ ਬਾਣੀ 'ਗੁਰੂ' ਨਹੀਂ ਬਣ ਸਕਦੀ।

(੫) ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥
(ਸਲੋਕ ਸ਼ੇਖ ਫਰੀਦ ਵਿਚੋਂ) ... ... ਮਹਲਾ ੫ ॥ ਪੰਨਾ ੧੩੮੧॥

ਗੁਰਬਾਣੀ ਦੇ ਇਸ ਪੰਜਵੇਂ ਗੁਰ ਪ੍ਰਮਾਣ ਵਿਚ ਇਹ ਕਥਨ ਹੈ ਕਿ :—"ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ" ਭਾਵ :— ਪਰਮਾਤਮਾ ਜਗਤ ਵਿਚ (ਤੇ) ਜਗਤ ਪਰਮਾਤਮਾ ਵਿਚ ਵਸਦਾ (ਹੈ) ਦੂਜੇ ਸ਼ਬਦਾਂ ਵਿਚ ਇੰਜ ਕਹਿ ਲਉ ਕਿ ਪਰਮਾਤਮਾ ਤੋਂ ਬਿਨਾ ਕੁਝ ਹੈ ਹੀ ਨਹੀਂ। ਸਾਰ ਅੰਸ਼ ਇਹ ਨਿਕਲਦਾ ਹੈ ਕਿ ਜੋ ਭੀ ਸਾਨੂੰ ਜੜ ਚੇਤਨ

ਵੇਖਣ ਵਿਚ ਆਉਂਦਾ ਹੈ, ਇਹ ਸਭ ਕੁਝ ਪਰਮਾਤਮਾ ਹੀ ਹੈ। ਭਾਵ :— ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਇਹ ਇਕ ਉਚਾ ਤੇ ਸੁਚਾ ਅਭੇਦ-ਵਾਦੀ ਮਾਰਗ ਹੈ। ਜਿਸ ਨੂੰ ਤੁਰੀਆ ਪਦ (ਚਉਥਾ ਪਦ) ਭੀ ਆਖਿਆ ਜਾਂਦਾ ਹੈ। ਪਰ ਫਿਰ ਭੀ ਇਹ ਯਥਾਰਥ ਗੁਰ ਵਾਕ ਨਹੀਂ ਕਿਉਂਕਿ ਸੰਸਾਰ ਦਾ ਬਾਹਰੀ ਸਾਕਾਰ ਰੂਪ ਨਾਸ਼ਵਾਨ ਹੀ ਹੈ। ਇਸ ਕਰਕੇ ਜਗਤ ਬ੍ਰਹਮ ਨਹੀਂ ਅਖਵਾ ਸਕਦਾ। ਜਿਵੇਂ ਕਿ :—

(੧) ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥
੫॥੮॥੪॥ ... ... ... ... ਗਉੜੀ ਮਹਲਾ ੫ ॥ ਪੰਨਾ ੨੩੭॥

(੨) ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ, ਜਿਉ ਕਾਗਦ ਬੂੰਦਾਰ ॥
੧॥੪॥੧॥੩੧॥ ... ... ਬਿਲਾਵਲ ਮਹਲਾ ੫ ॥ ਪੰਨਾ ੮੦੮॥

(੩) ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥ ਇਕੁ ਮਾਗਉ ਦਾਨੁ ਗੋਬਿੰਦ ਸੰਤ ਰੇਨਾ॥
ਮਸਤਕਿ ਲਾਇ ਪਰਮ ਪਦੁ ਪਾਵਉ, ਜਿਸੁ ਪ੍ਰਾਪਤਿ ਸੋ ਪਾਵੈਗਾ ॥
੧੮॥੨੧॥੨॥੧੧॥ ... ... ਮਾਰੂ ਸੋਹਲਾ ਮਹਲਾ ੫ ॥ ਪੰਨਾ ੧੦੮੩॥

(੪) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ, ਰਹਿਓ ਰਾਮ ਸਰਨਾਈ ॥੨॥੨॥
ਗਉੜੀ ਮਹਲਾ ੯ ॥ ਪੰਨਾ ੨੧੯॥

(੫) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨ ਰਹੈ, ਜਿਉ ਬਾਲੂ ਕੀ ਭੀਤਿ ॥ ੪੯॥
... ... ... ... ... ... ਸਲੋਕ ਮਹਲਾ ੯ ॥ ਪੰਨਾ ੧੪੨੮ ॥

ਇਸ ਤਰ੍ਹਾਂ ਦੇ ਅਨੇਕਾਂ ਹੀ ਗੁਰੂ ਪ੍ਰਮਾਣ ਸਾਨੂੰ ਮਿਲਦੇ ਹਨ। ਜਿਨ੍ਹਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਤ੍ਰੈਗੁਣ ਮਈ ਸੰਸਾਰ ਪਰਮਾਤਮਾ ਰੂਪ ਨਹੀਂ। ਬਲਕਿ ਸੰਸਾਰ ਤੋਂ ਪਰਮਾਤਮਾ ਭਿੰਨ ਹੈ ਕਿਉਂਕਿ ਸੰਸਾਰ ਨਾਸ਼ਵਾਨ ਹੈ ਤੇ ਪਰਮਾਤਮਾ ਨਾਸ਼ ਤੋਂ ਰਹਿਤ। ਫਿਰ ਅਸੀਂ ਇਹ ਕਿਵੇਂ

ਮਨ ਲਈਏ ਕਿ ਜਗਤ ਪਰਮਾਤਮਾ ਹੀ ਹੈ। ਜਦ ਕਿ ਪਰਮਾਤਮਾ ਤੇ ਜਗਤ ਦੀ ਏਕਤਾ ਹੀ ਨਹੀਂ ਹੋ ਸਕਦੀ, ਫਿਰ ਗੁਰੂ ਤੇ ਗੁਰੂ ਦੀ ਬਾਣੀ ਦੀ ਏਕਤਾ ਕਿਵੇਂ ਮੰਨੀ ਜਾ ਸਕਦੀ ਹੈ।

ਜੇਕਰ ਇਸ ਵਿਚ ਕਿਸੇ ਦਾ ਇਹ ਹਠ ਹੀ ਹੋਵੇ ਕਿ ਗੁਰੂਬਾਣੀ ਦੇ ਉਪ੍ਰੋਕਤ ਗੁਰੂ ਪ੍ਰਮਾਣ ਵਿਚ ਪਰਮਾਤਮਾ ਤੇ ਸੰਸਾਰ ਵਿਚ ਏਕਤਾ ਹੀ ਸਿੱਧ ਹੁੰਦੀ ਹੈ। ਭਾਵ ਸਭ ਕੁਝ ਬ੍ਰਹਮ ਹੀ ਹੈ। ਜੇਕਰ ਇਹ ਸੱਚ ਹੈ ਤਾਂ ਫਿਰ ਕੀ ਦੇਹਧਾਰੀ ਗੁਰੂ ਸੰਸਾਰ ਤੋਂ ਬਾਹਰ ਹੈ ? ਕੀ ਇਹ ਪਰਮਾਤਮਾ ਰੂਪ ਨਹੀਂ ? ਜੇਕਰ ਹੈ ਤਾਂ ਫਿਰ ਦੇਹਧਾਰੀ ਗੁਰੂ ਦੀ ਨਿੰਦਾ ਕਿਉਂ ਕੀਤੀ ਜਾਂਦੀ ਹੈ ? ਜਦ ਕਿ ਸਭ ਕੁਝ ਬ੍ਰਹਮ ਹੀ ਹੈ। ਜਿਵੇਂ ਕਿ :—

"ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥"

—o—

## ( ੩ )

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ ॥
ਗੁਰੁਬਾਣੀ ਕਹੈ ਸੇਵਕ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥੫॥

... ... ... ... ... ... ਨਟ ਮਹਲਾ ੪ ॥ ਪੰਨਾ ੯੮੨ ॥

ਜੇਕਰ ਫਿਰ ਵੀ ਕਿਸੇ ਵਿਰੋਧੀ ਦਾ ਇਸ ਵਿਚ ਕੋਈ ਹਠ ਹੀ ਹੋਵੇ ਕਿ ਉਪ੍ਰੋਕਤ ਲਿਖਤ ਗੁਰ ਪ੍ਰਮਾਣ ਤੋਂ ਗੁਰਬਾਣੀ ਨੂੰ "ਗੁਰੂ" ਮੰਨਣਾ ਗੁਰੂਮਤਿ ਦੇ ਅਨੁਸਾਰ ਹੀ ਹੈ :—

ਸਮਾਧਾਨ :—ਗੁਰਬਾਣੀ ਦੇ ਇਸ ਪ੍ਰਮਾਣ ਦਾ ਇਹ ਭਾਵ ਨਹੀਂ ਜੋ ਕਿ ਵਿਰੋਧੀਆਂ ਨੇ ਸਮਝ ਰਖਿਆ ਹੈ। ਜੇਕਰ ਇੰਜ ਨਹੀਂ ਤਾਂ ਫਿਰ ਹੇਠ ਲਿਖਤ ਗੁਰਪ੍ਰਮਾਣਾਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਦੇਹਧਾਰੀ ਗੁਰੂ ਦਾ ਸਮਰਥਨ ਕਿਉਂ ਕੀਤਾ ? ਜਿਵੇਂ ਕਿ :—

ਸੋ ਧੰਨੁ ਗੁਰੂ ਸਾਬਾਸਿ ਹੈ, ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥

(ਤਿਲੰਗ ਮਹਲਾ ੪ ॥ ਪੰਨਾ ੭੨੬)

(੧) ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
ਪਉੜੀ ੮॥ ... ... ਗਉੜੀ ਕੀ ਵਾਰ ਮਹਲਾ ੪ ॥ ਪੰਨਾ ੩੦੪॥

(੨) ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,
ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ,
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥
੩॥੪॥੪॥ ਬਿਹਾਗੜਾ ਛੰਤ ਮਹਲਾ ੪॥ ਪੰਨਾ ੫੪੦ ॥

(੩) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ, ਹਰਿ ਹਰਿ ਕਥਾ ਸੁਣਾਵੈ ॥
ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ—
ਸਤਿ ਕਰਿ ਮੁਖਿ ਸੰਚਹੁ, ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥
੪॥੫॥੪॥ ... ... ਮਲਾਰ ਮਹਲਾ ੪ ॥ ਪੰਨਾ ੧੨੬੪॥

(੪) ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ, ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ, ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ, ਤਿਉ ਸਿਖੁ ਗੁਰ ਮਿਲਿ ਬਿਗਸਾਈ ॥
੧੬॥੩੨॥ ... ... ... ਸੂਹੀ ਮਹਲਾ ੪ ॥ ਪੰਨਾ ੭੫੭॥

(੫) ਸੋ ਸਤਿਗੁਰੁ ਸੇਵਿਹੁ ਸਾਧ ਜਨ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ, ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ, ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥
ਪਉੜੀ ੩॥ ... ... ... ਵਡਹੰਸ ਕੀ ਵਾਰ ਮਹਲਾ ੪ ॥ ਪੰਨਾ ੫੯੬॥

**(੧) ਪਹਿਲੇ ਗੁਰਪ੍ਰਮਾਣ ਦਾ ਭਾਵ :—ਪੰਜ ਕਾਮ ਕਰੋਧ ਆਦਿਕ ਦੂਤਾਂ ਨੂੰ ਖਿਚ ਕੇ ਵਸ ਕਰਨ ਵਾਲਾ ਸਤਿਗੁਰੂ ਲਿਖਿਆ ਹੈ। ਕਿਸੇ ਮਜਹਬ ਦੀ ਬਾਣੀ ਗ੍ਰੰਥ ਵਿਚ ਅੰਤਹ ਕਰਣ ਨਹੀਂ ਇਸ ਲਈ ਪੰਜ ਕਾਮ ਕਰੋਧ**

ਆਦਿ ਵੀ ਨਹੀਂ ਰਹਿ ਸਕਦੇ ਕਿਉਂਕਿ ਇਹ ਅੰਤਾਃ ਕਰਨ ਵਿਚ ਹੀ ਰਹਿ ਸਕਦੇ ਹਨ ਜਿਥੇ ਅੰਤਾਃ ਕਰਨ ਨਹੀਂ ਓਥੇ ਇਹ ਕਾਮ ਕਰੋਧ ਆਦਿ ਪੰਜੇ ਨਹੀਂ ਹੋ ਸਕਦੇ। ਤਾਂਤੇ ਅੰਤਾਃ ਕਰਨ ਵਾਲਾ ਹੀ ਸਤਿਗੁਰੂ ਹੋਣਾ ਚਾਹੀਦਾ ਹੈ।

(੨)—ਦੂਜੇ ਗੁਰਪ੍ਰਮਾਣ ਦਾ ਭਾਵ :—ਉਹ ਨੇਤ੍ਰ ਪਰਵਾਨ ਹਨ ਜੋ ਸਾਧੂ ਸਤਿਗੁਰ ਦਾ ਦਰਸ਼ਨ ਕਰਦੇ ਹਨ, ਇਸ ਵਿਚ ਵੀ ਸਾਧੂ ਹੀ ਸਤਿਗੁਰ ਲਿਖਿਆ ਹੈ ਕਿਸੇ ਬਾਣੀ-ਗ੍ਰੰਥ ਨੂੰ ਨਹੀਂ ਕਿਹਾ ਅਤੇ ਸਾਧੂ ਮਨੁਸ਼ ਸ਼ਰੀਰ ਵਿਚ ਹੋ ਸਕਦੇ ਹਨ ਅਤੇ ਬਾਣੀ (ਗ੍ਰੰਥ) ਨੂੰ ਅਜ ਤਕ ਕਿਸੇ ਮਤ ਵਾਲੇ ਨੇ ਭੀ ਸਾਧੂ ਨਾਮ ਨਾਲ ਨਹੀਂ ਪੁਕਾਰਿਆ।

(੩)—ਤੀਜੇ ਗੁਰ ਪ੍ਰਮਾਣ ਦਾ ਭਾਵ :- ਭੋਜਨ ਆਦਿਕ ਬਹੁਤ ਪ੍ਰਕਾਰ ਦੇ ਪਦਾਰਥ ਅਰਪਨ ਕੀਤੇ ਜਾਣ ਆਦਿਕ ਲਖਸ਼ਣ ਕਿਸੇ ਮਨੁਖ ਸਰੂਪ ਵਿਚ ਹੀ ਗੁਰੂ ਹੋਵੇ ਤਾਂ ਘਟ ਸਕਦੇ ਹਨ, ਨਹੀਂ ਤਾਂ ਨਹੀਂ ਕਿਉਂਕਿ ਪ੍ਰਸੰਨਤਾ ਗਿਆਨ ਬਿਨਾਂ ਨਹੀਂ ਹੋ ਸਕਦੀ, ਗਿਆਨ ਅੰਤਾਃ ਕਰਨ ਬਿਨਾ ਨਹੀਂ ਹੋ ਸਕਦਾ। ਅੰਤਾਃ ਕਰਨ ਵਾਲੇ ਮਨੁੱਖ ਤੋਂ ਬਿਨਾ ਹੋਰ ਸ਼ਰੀਰ ਵੀ ਹਨ। ਪਰ ਉਨ੍ਹਾਂ ਨੂੰ ਗਿਆਨ ਨਹੀਂ ਅਤੇ ਬ੍ਰਹਮ ਨੂੰ ਜਾਣਨਾ ਤੇ ਕਥਾ ਪਰਮਾਤਮਾ ਦੀਆਂ ਜਗਿਆਸੂਆਂ ਨੂੰ ਸੁਣਾਉਣੀਆਂ ਆਦਿਕ ਇਹ ਸਭ ਗਲਾਂ ਮਨੁੱਖ ਸ਼ਰੀਰ ਤੋਂ ਬਿਨਾ ਹੋਰ ਕਿਸੇ ਸ਼ਰੀਰ ਵਿਚ ਬਣ ਨਹੀਂ ਸਕਦੀਆਂ। ਤਾਂ ਤੇ ਪਹਿਲੇ ਗੁਰਪ੍ਰਮਾਣ ਦੇ ਵਿਚਾਰ ਅਨੁਸਾਰ ਦਸੇ ਹੋਏ ਸਾਧਨਾਂ ਵਾਲਾ ਮਨੁੱਖ ਹੀ ਗੁਰੂ ਹੋ ਸਕਦਾ ਹੈ।

(੪)—ਚਉਥੇ ਗੁਰ ਪ੍ਰਮਾਣ ਦਾ ਭਾਵ :—ਗੁਰਬਾਣੀ ਦੇ ਇਸ ਗੁਰ ਪ੍ਰਮਾਣ ਵਿਚ ਭੀ ਸ੍ਰੀ ਗੁਰੂ ਰਾਮਦਾਸ ਜੀ ਨੇ ਦੇਹਧਾਰੀ ਗੁਰੂ ਦੇ ਮਿਲਣ ਦਾ ਹੀ ਅਨੰਨਯ ਪਿਆਰ ਦਰਸਾਇਆ ਹੈ। ਜਿਵੇਂ ਕਿ :—ਗੁਰੂ ਦੇ ਸਿਖਾਂ ਲਈ ਗੁਰੂ ਦਰਸ਼ਨ ਕਰਨ ਲਈ ਜੇ ਕਰ ਵਡੀਆਂ ਵਡੀਆਂ ਵਿਘਨਾ ਭੀ ਕਿਉਂ ਨਾ ਆ ਪੈਣ ਫਿਰ ਭੀ ਗੁਰੂ ਦਾ ਸਿੱਖ ਘਬਰਾਏ ਨਾ ਤੇ ਖਿੜੇ ਮਥੇ ਤਕਲੀਫਾਂ ਝਾਗਦਾ ਹੋਇਆ ਭੀ ਗੁਰੂ ਦਾ ਦਰਸ਼ਨ ਕਰੇ। ਇਸ ਗੁਰ-ਵਾਕ ਤੋਂ ਭੀ ਦੇਹਧਾਰੀ ਗੁਰੂ ਦੀ ਮਹਿਮਾ ਦਾ ਹੀ ਸਾਨੂੰ ਵਰਣਨ ਮਿਲਦਾ

ਹੈ। ਪਰ ਗੁਰੂਬਾਣੀ ਨੂੰ 'ਗੁਰੂ' ਮਨਣ ਵਾਲੇ ਮਨੁੱਖ ਆਪਣੇ 'ਗੁਰੂ' ਦਾ ਦਰਸ਼ਨ ਕਿਵੇਂ ਕਰਨਗੇ ? ਕੀ ਵਿਰੋਧੀਆਂ ਦਾ ਗੁਰੂ ਕਾਗਜ਼—ਸਿਆਹੀ ਤੇ ਰੁਮਾਲੇ ਹਨ। ਜੇਕਰ ਨਹੀਂ ਤਾਂ ਫਿਰ ਗੁਰੂ ਦਾ ਦਰਸ਼ਨ ਕਿਵੇਂ ?

(੫)—ਪੰਜਵੇਂ ਗੁਰ ਪ੍ਰਮਾਣ ਦਾ ਭਾਵ :—ਦੇਹਧਾਰੀ ਗੁਰੂ ਹੀ ਸਿਖ ਦੇ ਹਿਰਦੇ ਰੂਪ ਕਮਲ ਵਿਚ ਇਕ ਨਾਮ ਨੂੰ ਦ੍ਰਿੜ ਕਰਾ ਸਕਦਾ ਹੈ, ਗੁਰਬਾਣੀ ਨਹੀਂ। ਜੇਕਰ ਇਸ ਵਿਚ ਕਿਸੇ ਦਾ ਕੋਈ ਹਠ ਹੀ ਹੋਵੇ ਤਾਂ ਫਿਰ ਗੁਰਬਾਣੀ ਕਿਹੜੇ ਨਾਮ ਨੂੰ, ਸਿਖ ਦੇ ਹਿਰਦੇ ਵਿਚ ਦ੍ਰਿੜ ਕਰਾਵੇਗੀ। ਜਦ ਕਿ ਸਾਨੂੰ ਗੁਰੂ ਬਾਣੀ ਵਿਚ ਅਨੇਕਾਂ ਹੀ ਨਾਮਾਂ ਦੇ ਜਪਣ ਦੀ ਬਾਣੀ ਵਿਚੋਂ ਪਰੇਰਨਾ ਮਿਲਦੀ ਹੈ ? ਦੇਹਧਾਰੀ ਗੁਰੂ ਦੀ ਪੂਜਾ-ਅਰਚਾ ਹੀ ਕੀਤੀ ਜਾ ਸਕਦੀ ਹੈ। ਪਰ ਗੁਰੂਬਾਣੀ ਦੀ ਪੂਜਾ ਕਿਵੇਂ ਕੀਤੀ ਜਾਵੇਗੀ। ਜਦ ਕਿ ਗੁਰਬਾਣੀ ਨਿਰਾਕਾਰ ਹੈ। ਦੇਹਧਾਰੀ ਗੁਰੂ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਪਰ ਗੁਰਬਾਣੀ ਦਾ ਦਰਸ਼ਨ ਕਿਵੇਂ ਕੀਤਾ ਜਾਵੇਗਾ। ਜਦ ਕਿ ਗੁਰਬਾਣੀ ਨਿਰਾਕਾਰ ਹੈ ਤੇ ਗੁਰਬਾਣੀ ਕੋਈ ਕਾਗਜ ਸਿਆਹੀ ਨਹੀਂ, ਜਿਸ ਦਾ ਦਰਸ਼ਨ ਕੀਤਾ ਜਾਵੇ। ਦੇਹਧਾਰੀ ਗੁਰੂ ਦੇ ਪੈਰਾਂ ਵਿਚ ਸਿਖ ਆਪਣੇ ਸਿਰ ਨੂੰ ਰਖ ਸਕਦਾ ਹੈ। ਪਰ ਗੁਰਬਾਣੀ ਦੇ ਕਿਹੜੇ ਪੈਰ ਹਨ ਜਿਨ੍ਹਾਂ ਪੈਰਾਂ ਤੇ ਸਿਖ ਆਪਣਾ ਸਿਰ ਰਖੇਗਾ। ਦੇਹਧਾਰੀ ਗੁਰੂ ਹੀ ਸਿਖ ਨੂੰ ਹਰਿ ਭਗਤੀ ਦਾ ਭੰਡਾਰ ਲਭਾ ਸਕਦਾ ਹੈ ਯਾ ਪ੍ਰਾਪਤ ਕਰਾ ਸਕਦਾ ਹੈ। ਗੁਰਬਾਣੀ ਸਿੱਖਾਂ ਨੂੰ ਭਗਤੀ ਦਾ ਭੰਡਾਰ ਕਿਵੇਂ ਪ੍ਰਾਪਤ ਕਰਾਵੇਗੀ ? ਜਦ ਕਿ ਗੁਰਬਾਣੀ ਆਪ ਹੀ ਅਕ੍ਰਿਆ ਹੈ।

(ਨੋਟ)—ਗੁਰਬਾਣੀ ਵਿਚ ਇਸ ਤਰ੍ਹਾਂ ਦੇ ਅਨੇਕਾਂ ਹੀ ਗੁਰਪ੍ਰਮਾਣ ਸਾਨੂੰ ਮਿਲਦੇ ਹਨ। ਜਿਨ੍ਹਾਂ ਦੇ ਹੁੰਦਿਆ ਹੋਇਆ ਅਸੀਂ ਇਹ ਕਿਵੇਂ ਮਨ ਲਈਏ ਕਿ ਗੁਰੂ ਘਰ ਵਿਚ ਦੇਹਧਾਰੀ ਗੁਰੂ ਧਾਰਨ ਦਾ ਵਿਧਾਨ ਨਹੀਂ।

(੪)

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥
੫॥੮॥੪॥ ... ... ... ਨਟ ਮਹਲਾ ੪ ॥ ਪੰਨਾ ੯੮੨ ॥

**ਇਸ ਗੁਰਵਾਕ ਵਿਚ :—**

**"ਚਾਰ ਉਪਦੇਸ਼ ਹਨ"**

(੧)—ਬਾਣੀ ਗੁਰੂ ਗੁਰੂ ਹੈ ਬਾਣੀ,
(੨)—ਵਿਚਿ ਬਾਣੀ ਅੰਮ੍ਰਿਤੁ ਸਾਰੇ ॥
(੩)—ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ,
(੪)—ਪਰਤਖਿ ਗੁਰੂ ਨਿਸਤਾਰੇ ॥

---

(੧)—ਪਹਿਲੇ ਉਪਦੇਸ਼ ਵਿਚ ਇਹ ਕਥਨ ਕੀਤਾ ਹੈ ਕਿ :—'ਬਾਣੀ ਹੀ ਗੁਰੂ ਹੈ ਤੇ ਗੁਰੂ ਹੀ ਬਾਣੀ' ਭਾਵ ਬਾਣੀ ਤੇ ਗੁਰੂ ਵਿਚ ਕੋਈ ਭੇਦ ਨਹੀਂ। (ਇਹ ਸਿਧਾਂਤ ਵੇਦਾਂਤਮਤ ਦਾ ਹੈ)

(੨)—ਦੂਜੇ ਉਪਦੇਸ਼ ਵਿਚ ਵਰਣਨ ਹੈ ਕਿ :—ਸਾਰੀ ਬਾਣੀ ਵਿਚ ਅੰਮ੍ਰਿਤ—ਅਮਰ ਕਰਨ ਵਾਲੇ ਇਹ ਤਿੰਨ ਕਾਂਡ (ਭਾਵ ੧. ਕਰਮ—ਕਾਂਡ। ੨. ਉਪਾਸ਼ਨਾ—ਕਾਂਡ। ੩. ਗਿਆਨ—ਕਾਂਡ) ਭਰੇ ਪਏ ਹਨ।

(੩)—ਤੀਜੇ ਉਪਦੇਸ਼ ਵਿਚ ਇਹ ਵਰਣਨ ਹੈ ਕਿ :—ਸੇਵਕ ਜਨ ਇਹ ਮਨ ਲਵੇ ਕਿ ਜੋ ਭੀ ਗੁਰੂ ਸਾਹਿਬਾਂ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਣ ਕੀਤਾ ਹੈ, ਇਹ ਸਭ ਸੱਚ ਹੀ ਸੱਚ ਹੈ ਇਸ ਵਿਚ ਜ਼ਰਾ ਭੀ ਝੂਠ ਨਹੀਂ।

(੪)—ਇਨ੍ਹਾਂ ਹੁੰਦਿਆ ਹੋਇਆ ਭੀ ਗੁਰੂ ਜੀ ਨੂੰ ਚਉਥੇ ਉਪਦੇਸ਼ ਵਿਚ ਇਹ ਲਿਖਣਾ ਪਿਆ ਕਿ :—"ਪਰਤਖਿ ਗੁਰੂ ਨਿਸਤਾਰੇ"

ਪ੍ਰਸ਼ਨ :—ਇਥੇ 'ਪਰਤਖਿ' ਪਦ ਦਾ ਕੀ ਭਾਵ ਹੈ ?

ਉੱਤਰ :—ਪਰਤਿਖ—ਅੱਖਾਂ ਦੇ ਸਾਹਮਣੇ, ਜ਼ਾਹਿਰ। ਇਥੇ ਹੀ ਬਸ ਨਹੀਂ। ਵੇਖੋ ਇਸੇ 'ਪਰਤਖਿ' ਪਦ ਦਾ ਭਾਵਾਰਥ :—ਸਾਹਿਬ ਸ਼੍ਰੀ

ਗੁਰੂ ਰਾਮਦਾਸ ਜੀ ਨੇ ਆਪ ਹੀ ਮਲਾਰ ਰਾਗ ਵਿਚ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਕੇ ਦਸ ਦਿੱਤਾ ਹੈ। ਜਿਵੇਂ ਕਿ :—

ਸਤਿਗੁਰੁ ਦੇਉ 'ਪਰਤਖਿ' ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ ॥
ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥
... ... ... ਮਲਾਰ ਮਹਲਾ ੪ ॥ ਪੰਨਾ ੧੨੬੪ ॥

ਇਸ ਚਉਥੇ—ਉਪਦੇਸ਼ ਵਿੱਚ ਗੁਰੂ ਸਾਹਿਬਾਂ ਨੇ ਸਿੱਖਾਂ ਦਾ ਉਧਾਰ—ਪਰਤਖਿ—ਸਾਹਮਣੇ—ਪਰਗਟ ਹੋਏ ਦੇਹਧਾਰੀ ਗੁਰੂ ਦੇ ਹੋਣ ਕਰਕੇ ਹੀ ਮੰਨਿਆ ਹੈ।

ਸ੍ਰੀਮਾਨ ਜੀ ! ਇੰਜ ਕਿਉਂ ? ਜਦ ਕਿ ਬਾਣੀ ਹੀ ਗੁਰੂ ਹੈ, ਫਿਰ ਪਰਤਖਿ ਗੁਰੂ ਦੀ ਕਿਉਂ ਲੋੜ ਪਈ। ਇਸ ਦਾ ਇਕੋ ਹੀ ਕਾਰਨ ਹੈ ਕਿ ਗੁਰੂ ਬਾਣੀ ਗੁਰੂ ਦੇ ਸਿੱਖਾਂ ਤੇ ਸੇਵਕਾਂ ਦੇ ਸ਼ੰਕਿਆਂ ਦਾ ਪੂਰੀ ਤਰ੍ਹਾਂ ਨਾਲ ਸਮਾਧਾਨ ਕਰਨ ਦੀ ਸਮਰਥਾ ਨਹੀਂ ਰਖਦੀ। ਜੇਕਰ ਰਖਦੀ ਹੈ ਤਾਂ ਫਿਰ ਬਾਣੀ ਦੇ ਹੇਠ ਲਿਖਤ ਗੁਰ ਪ੍ਰਮਾਣਾਂ ਵਿਚ ਪਰਮਾਤਮਾ ਦੇ ਅਨੇਕਾਂ ਹੀ ਨਾਮਾਂ ਦੇ ਜਪਣ ਲਈ ਪ੍ਰੇਰਨਾ ਕਿਉਂ ਕਰਦੀ ਹੈ ? ਇਕੋ ਨਾਮ ਦੇ ਜਪ ਦਾ ਉਪਦੇਸ਼ ਕਿਉਂ ਨਹੀਂ ਕੀਤਾ ?

ਤਾਂ ਤੇ :—ਗੁਰਬਾਣੀ ਆਪਣੇ ਆਪ ਇਹ ਨਿਰਣਾ ਕਰ ਕੇ ਸਿੱਖਾਂ ਨੂੰ ਨਹੀਂ ਦਸ ਸਕਦੀ ਕਿ ਕਿਹੜਾ ਨਾਮ ਜਪਣਾ ਚਾਹੀਦਾ ਹੈ ਤੇ ਕਿਹੜਾ ਨਾਮ ਨਹੀਂ। ਜਿਵੇਂ ਕਿ :—

(੧) ਊਠਤ ਬੈਠਤ ਹਰਿ ਭਜਹੁ, ਸਾਧੂ ਸੰਗਿ ਪਰੀਤਿ ॥
ਨਾਨਕ ਦੁਰਮਤਿ ਛੁਟਿ ਗਈ, ਪਾਰਬ੍ਰਹਮ ਬਸੇ ਚੀਤਿ ॥੨॥
ਪਉੜੀ ੨॥ ... ... ਗਉੜੀ ਥਿਤੀ ਮਹਲਾ ੫ ॥ ਪੰਨਾ ੨੯੭ ॥

(੨) ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥
ਸਭ ਤੇ ਊਚ ਰਾਮ ਪਰਗਾਸ ॥ ਨਿਸਿਬਾਸੁਰ ਜਪਿ ਨਾਨਕ ਦਾਸ ॥
੪॥੮॥੧੦॥ ... ... ... ... ਗੋਂਡ ਮਹਲਾ ੫ ॥ ਪੰਨਾ ੮੬੫ ॥

(੩) ਪੂਰੇ ਗੁਰ ਕਾ ਸੁਨਿ ਉਪਦੇਸੁ ॥ ਪਾਰਬ੍ਰਹਮੁ ਨਿਕਟਿ ਕਰ ਪੇਖੁ ॥
ਸਾਸਿ ਸਾਸਿ ਸਿਮਰਹੁ ਗੋਬਿੰਦੁ ॥ ਮਨ ਅੰਤਰ ਕੀ ਉਤਰੈ ਚਿੰਦ ॥
੧॥੮॥੨੪॥ ... ... ... ਗਉੜੀ ਮਹਲਾ ੫ ॥ ਪੰਨਾ ੨੯੫ ॥

(੪) ਖੋਜਤ ਖੋਜਤ ਤਤੁ ਬੀਚਾਰਿਓ, ਦਾਸ ਗੋਵਿੰਦ ਪਰਾਇਣ ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ, ਸਦਾ ਸਿਮਰਿ ਨਾਰਾਇਣ ॥
੨॥੫॥੧੦॥ ... ... .. ਟੋਡੀ ਮਹਲਾ ੫ ॥ ਪੰਨਾ ੭੧੪ ॥

(੫) ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥ ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥
੧ ॥ ਰਹਾਉ ॥ ਆਠ ਪਹਰ ਧਿਆਈਐ ਗੋਪਾਲੁ ॥ ਨਾਨਕ ਦਰਸਨੁ ਦੇਖਿ
ਨਿਹਾਲੁ ॥੨॥੧੦੧॥੧੭੦॥ ਗਉੜੀ ਮਹਲਾ ੫ ॥ ਪੰਨਾ ੨੦੦ ॥

**ਪਾਠਕਾਂ ਪ੍ਰਤੀ ਇਥੇ ਕੇਵਲ ਗੁਰਬਾਣੀ ਦੇ ਪੰਜ ਪ੍ਰਮਾਣ ਹੀ ਲਿਖ ਕੇ ਦਸੇ ਗਏ ਹਨ ਪਰ ਇਹੋ ਜਿਹੇ ਸਾਨੂੰ ਅਨੇਕਾਂ ਹੀ ਗੁਰ ਪ੍ਰਮਾਣ ਮਿਲ ਸਕਦੇ ਹਨ ਜਿਨ੍ਹਾਂ ਤੋਂ ਪਰਮਾਤਮਾ ਦੇ ਅਨੇਕਾਂ ਹੀ ਨਾਮਾਂ ਦੇ ਜਪਣ ਦੀ ਸਾਨੂੰ ਪ੍ਰੇਰਨਾ ਮਿਲਦੀ ਹੈ। ਕੀ ਇਹ ਸਾਰੇ ਨਾਮਾਂ ਨੂੰ ਸਿੱਖ ਜਪੇ ?**

**ਇਥੇ ਸਾਡੇ ਅਗੇ ਇਕ ਵਡਾ ਭਾਰੀ ਪ੍ਰਸ਼ਨ ਆ ਖੜਾ ਹੁੰਦਾ ਹੈ ਕਿ ਇਨ੍ਹਾਂ ਨਾਮਾਂ ਵਿਚੋਂ ਗੁਰੂ ਦਾ ਸਿੱਖ ਕਿਸ ਨਾਮ ਦਾ ਅਭਿਆਸ ਕਰੇ ? ਜੇਕਰ ਇਥੇ ਕੋਈ ਇਹ ਕਹੇ ਕਿ ਇਹ ਕਿਹੜਾ ਵਡਾ ਪ੍ਰਸ਼ਨ ਹੈ, ਪਰਮਾਤਮਾ ਦੇ ਅਸੰਖਾਂ ਨਾਮਾ ਵਿਚੋਂ ਜੋ ਭੀ ਮਨ ਨੂੰ ਚੰਗਾ ਲਗੇ, ਉਸੇ ਨਾਮ ਦਾ ਅਭਿਆਸ ਕੀਤਾ ਜਾ ਸਕਦਾ ਹੈ। ਇਸ ਵਿਚ ਕਿਸੇ ਤਰ੍ਹਾਂ ਦੇ ਵਿਚਾਰ ਕਰਨ ਦੀ ਕੋਈ ਖਾਸ ਲੋੜ ਨਹੀਂ।**

ਸਮਾਧਾਨ :—ਪਿਆਰੇ ਪਾਠਕ ਜੀਉ ! ਜੇਕਰ ਇੰਜ ਹੀ ਹੈ ਤਾਂ ਫਿਰ ਦਸ ਗੁਰੂ ਸਾਹਿਬਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੀ ਕੋਈ ਲੋੜ ਨਹੀਂ ਕਿਉਂਕਿ ਮਨ ਨੂੰ ਜੋ ਚੰਗਾ ਲਗੇ ਉਹੀ ਕੰਮ ਕੀਤਾ ਜਾ ਸਕਦਾ ਹੈ। ਕੀ ਅਜ ਕਲ ਦੇ ਸਿੱਖਾਂ ਦੀ ਇਹੀ ਗੁਰਮਤਿ ਹੈ ? ਪਰ ਗੁਰੂ ਸਾਹਿਬਾਂ ਨੇ ਆਪਣੇ ਆਪ ਨਾਮ ਜਪਣ ਵਾਲਿਆਂ ਮਨੁੱਖਾਂ ਦਾ ਜੋਰਦਾਰ ਵਿਰੋਧ ਕੀਤਾ ਹੈ। ਤੇ ਗੁਰੂ ਦੁਆਰਾ ਨਾਮ ਦੀ ਪ੍ਰਾਪਤੀ ਕਰਕੇ

ਤੇ ਨਾਮ ਦਾ ਜਪ ਕਰਨ ਵਾਲੇ ਮਨੁੱਖਾਂ ਦੀ ਮਹਾਨਤਾ ਦਰਸਾਈ ਹੈ। ਜਿਵੇਂ ਕਿ :—

(੧) ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖੁ ਨ ਹੋਈ ॥ ੧ ॥ ੪ ॥ ੪ ॥ ੧੩ ॥ ਸੂਹੀ ਮਹਲਾ ੪ ॥ ਪਨਾ ੭੩੨ ॥

(੨) ਹਿਰਦੈ ਕਪਟੁ, ਨਿਤ ਕਪਟੁ ਕਮਾਵਹਿ, ਮੁਖਹੁ ਹਰਿ ਹਰਿ ਸੁਣਾਇ ॥
ਅੰਤਰਿ ਲੋਭੁ ਮਹਾ ਗੁਬਾਰਾ, ਤੁਹ ਕੂਟੈ ਦੁਖ ਖਾਇ ॥ ੪ ॥ ੫ ॥ ੪ ॥ ੪ ॥ .... ... ... ਸਾਰੰਗ ਮਹਲਾ ੪ ॥ ਪੰਨਾ ੧੧੯੯ ॥

(੩) ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ ਪਾਇਆ ॥ ੮ ॥ ੨ ॥ ... ... ... ਵਡਹੰਸ ਮਹਲਾ ੩ ॥ ਪੰਨਾ ੫੬੫ ॥

(੪) ਮਨ ਮੇਰੇ ਗੁਰ ਸਰਣਿ ਆਵੈ, ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ, ਮੈਲੁ ਨ ਸਕੀ ਧੋਇ ॥ ੧ ॥ ਰਹਾਉ ॥ ੪ ॥ ੩੧ ॥ ੬੪ ॥ ਸਿਰੀ ਰਾਗ ਮਹਲਾ ੩ ॥ ਪੰਨਾ ੩੯ ॥

(੫) ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ ॥
ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ ॥ ੧ ॥ ੪ ॥ ੪ ॥ ੬॥ ... ... ... ... ... ਗੂਜਰੀ ਮਹਲਾ ੩ ॥ ਪੰਨਾ ੪੯੧॥

ਇਥੇ ਹੀ ਬਸ ਨਹੀਂ ਗੁਰਬਾਣੀ ਵਿਚ ਇਹ ਭੀ ਸਪਸ਼ਟ ਲਿਖਿਆ ਹੋਇਆ ਸਾਨੂੰ ਮਿਲਦਾ ਹੈ ਕਿ 'ਗੁਰੂ' ਤੋਂ ਬਿਨਾ ਨਾਮ ਦੀ ਪ੍ਰਾਪਤ ਹੋ ਹੀ ਨਹੀਂ ਸਕਦੀ। ਫਿਰ ਮਨ ਮਾਨਿਆ ਨਾਮ ਅਸੀਂ ਕਿਵੇ ਜਪ ਸਕਦੇ ਹਾਂ ਜਿਵੇਂ ਕਿ :—

(੧) ਬਿਨੁ ਸਤਿਗੁਰ ਨਾਉ ਨ ਪਾਈਐ, ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ, ਜਿਉ ਸੁੰਞੈ ਘਰਿ ਕਾਉ ॥੩॥੮॥੯॥ ... ... ... ਸਿਰੀਰਾਗ ਮਹਲਾ ੧ ਪੰਨਾ ੫੮ ॥

(੨) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖ ਪਾਏ ਭਾਈ, ਆਵਣੁ ਜਾਣ ਰਹਾਈ ॥
੩॥੮॥੨॥ ... ... ਸੋਰਠਿ ਮਹਲਾ ੧ ॥ ਪੰਨਾ ੬੩੫॥

(੩) ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ, ਪੂਰੇ ਭਾਗਿ ਗੁਰੁ ਪਾਵਣਿਆ ॥
੩॥੮॥੯॥੧੦॥ ... ... ... ਮਾਝ ਮਹਲਾ ੩ ॥ ਪੰਨਾ ੧੧੫ ॥

(੪) ਗੁਰ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿਨਾਮੁ ਨ ਲਭਈ, ਲਖ ਕੋਟੀ ਕਰਮ ਕਮਾਉ ॥
੨॥੪॥੩॥੬੭॥ ... ... ਸਿਰੀ ਰਾਗ ਮਹਲਾ ੪ ॥ ਪੰਨਾ ੪੦ ॥

(੫) ਗੁਰਮੁਖਿ ਪ੍ਰਿਹਿਲਾਦਿ ਜਪਿ ਹਰਿ ਗਤਿ ਪਾਈ ॥
ਗੁਰਮੁਖਿ ਜਨਕਿ ਹਰਿਨਾਮਿ ਲਿਵ ਲਾਈ ॥
ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥
ਬਿਨੁ ਗੁਰ ਹਰਿਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥ ੧੩ ॥
ਪਉੜੀ ੧੩ ॥ ... ... ... ਵਡਹੰਸ ਕੀ ਵਾਰ ਮਹਲਾ ੪॥ ਪੰਨਾ ੫੯੧॥

ਗੁਰਬਾਣੀ ਦੇ ਇਨ੍ਹਾਂ ਗੁਰਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਦੇ ਬਿਨਾ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਫਿਰ ਅਸੀਂ ਮਨ ਮਾਨਿਆ ਨਾਮ ਕਿਵੇਂ ਜਪ ਸਕਦੇ ਹਾਂ। ਤਾਂ ਤੇ ਇਥੇ 'ਪਰਤਖਿ'-- ਸਾਹਮਣੇ ਪਰਗਟ ਹੋ ਕੇ ਦੇਹਧਾਰੀ ਗੁਰੂ ਹੀ ਇਕ ਨਾਮ ਦਾ ਉਪਦੇਸ਼ ਦੇ ਸਕਦਾ ਹੈ, ਗੁਰਬਾਣੀ ਨਹੀਂ। ਇਸੇ ਵਿਚਾਰ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਮੁਖ ਰਖਕੇ ਤੇ ਇਸ ਉਪ੍ਰੋਕਤ ਨਟ ਰਾਗ ਵਾਲੇ ਗੁਰਪ੍ਰਮਾਣ ਵਿਚ ਇਹ ਲਿਖਿਆ ਹੈ ਕਿ :—"ਪਰਤਖਿ ਗੁਰੂ ਨਿਸਤਾਰੇ"

ਇਸ ਕਰ ਕੇ :—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਅਨੇਕਾਂ ਥਾਵਾਂ ਤੇ ਲਿਖਿਆ ਹੋਇਆ ਸਾਨੂੰ ਮਿਲਦਾ ਹੈ ਕਿ :—ਪਰਤਖਿ ਗੁਰੂ ਆਪਣੇ ਸਿੱਖ ਸੇਵਕਾਂ ਨੂੰ ਇਕੋ ਨਾਮ ਦਾ ਉਪਦੇਸ਼ ਦਿਤਾ ਕਰਦੇ ਹਨ।

ਜਿਵੇਂ ਕਿ :—

(੧) ਆਵਣ ਜਾਣੁ ਨ ਚੁਕਈ ਭਾਈ, ਝੂਠੀ ਦੁਨੀ ਮਣੀ ॥
ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ ॥
੨॥੪॥੨॥ ... ... ... ਸੋਰਠਿ ਮਹਲਾ ੫ ॥ ਪੰਨਾ ੬੦੮॥

(੨) ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ, ਤਾ ਅਟਲੁ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ, ਫਿਰਿ ਲੇਖਾ ਮੂਲਿ ਨ ਲਇਆ ॥
੪॥੩॥੧੪॥ ... ... ਸੋਰਠਿ ਮਹਲਾ ੫ ॥ ਪੰਨਾ ੬੭੨॥

(੩) ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ, ਭਰਿ ਸਾਗਰ ਭਗਤਿ ਕਰੀਜੈ ॥
ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ, ਇਕ ਬੂੰਦ ਨਾਮੁ ਮੁਖਿ ਦੀਜੈ ॥
੪॥੮॥੧॥ ... ... ਕਲਿਆਨ ਮਹਲਾ ੪ ॥ ਪੰਨਾ ੧੩੨੩॥

(੪) ਛਡਾਇ ਲੀਓ ਮਹਾਬਲੀ ਤੇ ਅਪਨੇ ਚਰਨ ਪਰਾਤਿ ॥
ਏਕੁ ਨਾਮੁ ਦੀਓ ਮਨ ਮੰਤਾ, ਬਿਨਸਿ ਨ ਕਤਹੂ ਜਾਤਿ ॥
੧॥੨॥੧੦॥੪੧॥ ... ... ਧਨਾਸਰੀ ਮਹਲਾ ੫ ॥ ਪੰਨਾ ੬੮੧॥

(੫) ਗੁਰਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ, ਸਚੁ ਨਾਮੁ ਰਿਦ ਗਾਇਣਾ ॥
੨॥੧੫॥੨॥੭॥ ... ... ਮਾਰੂ ਸੋਹਲਾ ਮਹਲਾ ੫ ॥ ਪੰਨਾ ੧੦੭੭॥

ਗੁਰਬਾਣੀ ਦੇ ਇਨ੍ਹਾਂ ਪੰਜੇ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਪਰਤਖ ਸਾਹਮਣੇ ਜਾਹਿਰ ਪਰਗਟ ਹੋ ਕੇ ਦੇਹਧਾਰੀ ਗੁਰੂ ਹੀ ਆਪਣੇ ਸਿੱਖ-ਸੇਵਕਾਂ ਨੂੰ ਇਕ ਨਾਮ ਦਾ ਉਪਦੇਸ਼ ਦਿੰਦੇ ਹਨ। ਪਰ ਗੁਰੂਬਾਣੀ ਅਨੇਕਾਂ ਨਾਮਾਂ ਦੇ ਜਪਣ ਦੀ ਪਰੇਰਣਾ ਕਰਦੀ ਹੈ। ਜਿਸ ਤੋਂ ਇਹ ਸਿਧ ਹੁੰਦਾ ਹੈ ਕਿ ਗੁਰੂਬਾਣੀ 'ਗੁਰੂ' ਪਦ ਪ੍ਰਾਪਤ ਕਰਨ ਦਾ ਅਧਿਕਾਰ ਨਹੀਂ ਰੱਖਦੀ। ਇਸੇ ਕਰਕੇ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਫੁਰਮਾਇਆ ਹੈ ਕਿ :—"ਪਰਤਖਿ ਗੁਰੂ ਨਿਸਤਾਰੇ" ॥

ਸਤਿਗੁਰੁ ਦੇਉ 'ਪਰਤਖਿ' ਹਰਿਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ ॥

ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ ॥ ੫ ॥ ੪॥

ਮਲਾਰ ਮਹਲਾ ੪ ॥ ਪੰਨਾ ੧੨੬੪ ॥

—o—

( ੫ )

ਬਾਣੀ ਗੁਰੁ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥

**ਪਿਆਰੇ ਪਾਠਕ ਜੀਉ ! ਕੀ ਬਾਣੀ ਗੁਰੂ ਹੈ ? ਜੇਕਰ ਇਹ ਸੱਚ ਹੈ ਤਾਂ ਫਿਰ ਬਾਣੀ ਨੂੰ ਗੁਰੂਆਂ ਵਲੋਂ ਗੁਰਿਆਈ ਦੇਣ ਦਾ ਕੋਈ ਪ੍ਰਸ਼ਨ ਹੀ ਨਹੀਂ ਉਠ ਸਕਦਾ; ਕਿਉਂਕਿ 'ਬਾਣੀ' ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਧਾਰਨ ਤੋਂ ਪਹਿਲੇ ਵੀ ਮੌਜੂਦ ਸੀ। ਜਿਸ ਦਾ ਸਪਸ਼ਟੀਕਰਣ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਰਣ ਹੋਈ ਬਾਣੀ ਤੋਂ ਹੀ ਹੋ ਜਾਂਦਾ ਹੈ। ਜਿਵੇਂ ਕਿ :—**

(੧) ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ, ਸਚੋ ਸਚੁ ਸੁਣਾਇ ॥੩॥੪॥੨੨॥੫੫॥

ਸਿਰੀ ਰਾਗ ਮਹਲਾ ੩ ॥ ਪੰਨਾ ੩੫ ॥

(੨) ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ ਸਚੁ ਸੋਇ ॥
ਸਚੀ ਬਾਣੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥੧॥੪॥
੩॥੨੩॥ ਗਉੜੀ ਗੁਆਰੇਰੀ ਮਹਲਾ ੩ ॥ ਪੰਨਾ ੧੫੮ ॥

(੩) ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥
ਅਨਦਿਨੁ ਜਪਹਿ ਹਰਿ ਸਾਰਿੰਗਪਾਣੀ ॥ ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥ ਗਉੜੀ ਗੁਆਰੇਰੀ ਮਹਲਾ ੩ ॥ ਪੰਨਾ ੧੬੧॥

(੪) ਸਚਾ ਸਬਦੁ ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
ਮਨਮੁਖਿ ਮੋਹਿ ਭਰਮਿ ਭੋਲਾਣੀ ॥ ਬਿਨੁ ਨਾਵੈ ਸਭ ਫਿਰੈ ਬਉਰਾਣੀ ॥
੫॥੮॥੩॥੨੫॥ ਆਸਾ ਮਹਲਾ ੩ ॥ ਪੰਨਾ ੪੨੪ ॥

(੫) ਚਹੁ ਜੁਗ ਮਹਿ ਅੰਮ੍ਰਿਤ ਸਾਚੀ ਬਾਣੀ ॥ ਪੂਰੈ ਭਾਗਿ ਹਰਿਨਾਮਿ ਸਮਾਣੀ ॥
ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥੪॥੭॥
ਧਨਾਸਰੀ ਮਹਲਾ ੩ ॥ ਪੰਨਾ ੬੬੫ ॥

**ਗੁਰਬਾਣੀ ਦੇ ਇਹਨਾਂ ਪ੍ਰਮਾਣਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਸਚੀ ਬਾਣੀ' ਪਹਿਲੇ ਜੁਗਾਂ ਵਿਚ ਵੀ ਮੌਜੂਦ ਸੀ। ਇਸ ਲਈ ਬਾਣੀ ਨੂੰ 'ਗੁਰੂ' ਮੰਨਣ ਵਾਲਿਆਂ ਦੇ ਸਨਮੁਖ ਕੁਝ ਪ੍ਰਸ਼ਨ ਕੀਤੇ ਜਾਂਦੇ ਹਨ। ਸੋ ਕਿਰਪਾ ਕਰਕੇ ਵਿਰੋਧੀ ਜਨ ਉੱਤਰ ਦੇਣ ਦੀ ਖੇਚਲ ਕਰਨ।**

[ਪ੍ਰਸ਼ਨ ਇਹ ਹਨ]

(੧) ਪ੍ਰਸ਼ਨ :— **ਗੁਰਬਾਣੀ ਦੇ ਇਨ੍ਹਾਂ ਹਵਾਲਿਆਂ ਅਨੁਸਾਰ 'ਬਾਣੀ' ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਮੌਜੂਦ ਸੀ ਅਤੇ ਉਹ ਗੁਰੂ ਦਾ ਕਰਤਬ ਪਾਲਨ ਕਰਨ ਵਿਚ ਸਮਰਥ ਤੇ ਬੇਮੁਥਾਜ ਸੀ ਤਾਂ ਫਿਰ ਦੇਹਧਾਰੀ ਸਤਿਗੁਰੂ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਅਵਤਾਰ ਧਾਰਨ ਦੀ ਕਿਉਂ ਲੋੜ ਪਈ ?**

(੨) ਪ੍ਰਸ਼ਨ :— **ਜੇਕਰ ਸੰਪ੍ਰਦਾਇਕ ਪਹਿਲੂ ਦੇ ਵਿਚਾਰ ਅਨੁਸਾਰ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਸ ਬਹਿਸ ਨਾਲੋਂ ਵਖਰਾ ਵੀ ਕਰ ਦਿੱਤਾ ਜਾਵੇ ਅਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਹੀ ਗੁਰਬਾਣੀ ਪ੍ਰਵਾਨ ਕੀਤਾ ਜਾਏ ਤਾਂ ਉਸ (ਗੁਰਬਾਣੀ) ਦੀ ਮੌਜੂਦਗੀ ਵਿਚ ਸ੍ਰੀ ਲਹਿਣਾ ਜੀ ਦੇਹਧਾਰੀ ਨੂੰ ਗੁਰੂ ਥਾਪਣ ਦੀ ਕੀ ਲੋੜ ਸੀ ?**

(੩) ਪ੍ਰਸ਼ਨ :— **ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਿੱਖ ਗੁਰੂਬਾਣੀ ਨੂੰ 'ਗੁਰੂ' ਨਹੀਂ ਮੰਨਦੇ ਸਨ ? ਜੇਕਰ ਮੰਨਦੇ ਸਨ, ਤਾਂ ਉਨ੍ਹਾਂ ਨੇ ਨਾਲ ਹੀ ਗੁਰੂ ਅੰਗਦ ਜੀ ਨੂੰ ਬਾਣੀ ਦੀ ਮੌਜੂਦਗੀ ਵਿਚ 'ਗੁਰੂ' ਕਿਉਂ ਮੰਨਿਆ ?**

(੪) ਪ੍ਰਸ਼ਨ :— **ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਮੌਜੂਦਗੀ**

ਵਿਚ ਦੇਹਧਾਰੀ ਗੁਰੂ ਅੰਗਦ ਜੀ ਦੀ ਲੋੜ ਪਈ, ਤਾਂ 'ਬਾਣੀ ਗੁਰੂ' ਵਾਲੇ ਸਿਧਾਂਤ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ ?

(੫) ਪ੍ਰਸ਼ਨ :—ਕੀ ਏਹੋ ਪ੍ਰਸ਼ਨ ਸਾਰਿਆਂ ਗੁਰੂਆਂ ਤਕ ਹਰ ਇਕ ਦੇ ਸਬੰਧ ਵਿਚ ਨਹੀਂ ਉਠ ਸਕਦਾ ?

(੬) ਪ੍ਰਸ਼ਨ :—ਸ੍ਰੀ ਗੁਰੂ ਰਾਮਦਾਸ ਜੀ ਨੇ ਜਦ ਇਹ ਵਾਕ ਉਚਾਰਣ ਕੀਤਾ ਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਤਾਂ ਉਨ੍ਹਾਂ ਦੇ ਪਿਛੋਂ ਗੁਰਿਆਈ ਦੀ ਗੱਦੀ ਦੇਹਧਾਰੀ ਮਹਾਪੁਰਸ਼ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਣ ਦਾ ਕੀ ਪ੍ਰਯੋਜਨ ?

(੭) ਪ੍ਰਸ਼ਨ :—"ਪੋਥੀ ਪਰਮੇਸਰ ਕਾ ਥਾਨੁ" ਗੁਰਵਾਕ ਅਨੁਸਾਰ (ਜੋ ਪੰਚਮ ਪਾਤਸ਼ਾਹ ਦਾ ਹੁਕਮ ਹੈ) ਜੇਕਰ ਪੋਥੀ ਨੂੰ ਗੁਰੂ ਮੰਨ ਲਿਆ ਜਾਵੇ, ਤਾਂ ਬਾਬ ਮੋਹਨ ਜੀ ਤੋਂ ਪੋਥੀਆਂ ਲਿਆਉਣ ਪਸਚਾਤ ਅਤੇ ਬੀੜ ਬੰਨ੍ਹਣ ਦੇ ਬਾਦ ਦੇਹਧਾਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੱਦੀ ਤੇ ਕਿਸ ਅਸੂਲ ਅਨੁਸਾਰ ਬੈਠਾਇਆ ਗਿਆ ?

(੮) ਪ੍ਰਸ਼ਨ :—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਣ ਦੇ ਸਮੇਂ "ਗ੍ਰੰਥ ਗੁਰੂ ਤੇ ਦੇਹਧਾਰੀ ਗੁਰੂ" ਦੀ ਬਾਬਤ ਸਿੱਖਾਂ ਨਾਲ ਜੋ ਗੁਰੂ ਜੀ ਦਾ ਖਾਸ ਸੰਵਾਦ ਹੋਇਆ ਸੀ, ਕੀ ਉਸ ਦਾ ਫੈਸਲਾ ਗ੍ਰੰਥ ਗੁਰੂ ਦੀ ਮੌਜੂਦਗੀ ਵਿਚ ਹੀ ਏਹ ਨਹੀਂ ਸੀ ਹੋਇਆ ਕਿ 'ਬਾਬਾ-ਬਕਾਲੇ ?"

(੯) ਪ੍ਰਸ਼ਨ :—ਜੇਕਰ ਪਹਿਲੇ ਗੁਰਆਂ ਨੇ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੱਦੀਆਂ ਅਰਪਨ ਕੀਤੀਆਂ, ਤਾਂ ਦਸਮੇ ਪਾਤਸ਼ਾਹ ਨੇ ਉਨ੍ਹਾਂ ਦੇ ਉਲਟ ਕਿਸ ਸਿਧਾਂਤ ਅਤੇ ਕਿਸ ਗੁਰਪਦ ਲੱਖਣ ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦਿੱਤੀ ?

(੧੦) ਪ੍ਰਸ਼ਨ :—ਜੇ ਸਭ ਪਾਤਸ਼ਾਹੀਆਂ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੁਰੂ ਮੰਨਦੀਆਂ ਆਈਆਂ, ਅਤੇ ਸਿੱਖਾਂ ਨੇ ਵੀ

ਏਸੇ ਸਿਧਾਂਤ ਨੂੰ ਅਪਨਾਇਆ ਹੈ, ਤਾਂ ਫਿਰ ਦਸਮ ਪਾਤਸ਼ਾਹ ਤੋਂ ਬਾਦ ਦੇਹਧਾਰੀ ਗੁਰੂਆਂ ਨੂੰ ਗੁਰੂ ਮੰਨਣਾ ਕਿਵੇਂ ਅਯੋਗ ਹੋ ਸਕਦਾ ਹੈ ?

(੧੧) ਪ੍ਰਸ਼ਨ :—ਜੇ ਦਸਾਂ ਪਾਤਸ਼ਾਹੀਆਂ ਦੇ ਸਮੇਂ ਦੇਹਧਾਰੀ ਗੁਰੂਆਂ ਦੀ ਮਨੌਤ ਗੁਰਬਾਣੀ ਦੇ ਯੋਗ ਅਦਬ ਤੇ ਸਤਿਕਾਰ ਵਿਚ ਕੋਈ ਵਿਘਨ ਨਹੀਂ ਪਾ ਸਕੀ ਤਾਂ ਫਿਰ ਪ੍ਰਾਚੀਨ ਮਰਯਾਦਾ ਦੇ ਅਨੁਸਾਰ ਦੇਹ-ਧਾਰੀ ਗੁਰੂਆਂ ਨੂੰ ਗੁਰੂ ਮੰਨ ਲੈਣ ਨਾਲ ਗੁਰਬਾਣੀ ਦੀ ਸ਼ਾਨ ਵਿਚ ਕੀ ਤਰੁਟੀ ਆ ਵਿਆਪਦੀ ਹੈ ?

(੧੨) ਪ੍ਰਸ਼ਨ :—ਜੇਕਰ ਕਹਿਆ ਜਾਏ ਕਿ ਦਸਮੇਸ਼ ਪਿਤਾ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਹਜ਼ੂਰ ਸਾਹਿਬ ਜੀ ਵਿਚ ਜਦ ਜੋਤੀ ਜੋਤਿ ਸਮਾਣ ਲਗੇ ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਅਰਪਨ ਕੀਤੀ ਸੀ ਤਦ ਤੋਂ ਹੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੇ ਗੁਰੂ ਮੰਨੇ ਜਾਂਦੇ ਹਨ । ਜੇਕਰ ਇਹ ਸੱਚ ਹੈ ਤਾਂ ਫਿਰ ਇਸ ਸਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਾਰਨ ਹੋਏ ਗੁਰਵਾਕ ਦੀ ਸਾਨੂੰ ਲੋੜ ਹੈ, ਕਿਰਪਾ ਕਰ ਕੇ ਦਸਿਆ ਜਾਵੇ ਕਿ ਉਹ ਗੁਰਵਾਕ ਕਿਥੇ ਹੈ ?

(੧੩) ਪ੍ਰਸ਼ਨ :—ਦਸਮੇਸ਼ ਪਿਤਾ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾ-ਰਾਜ ਦੇ ਮੁਖਾਰਬਿੰਦ ਤੋਂ ਉਚਾਰਣ ਹੋਈ ਬਾਣੀ ਨੂੰ ਵੀ 'ਗੁਰੂ' ਮੰਨਦੇ ਹੋ ? ਜੇਕਰ ਮੰਨਦੇ ਹੋ ਤਾਂ ਫਿਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਤਰ੍ਹਾਂ ਸਤਿਕਾਰ ਤੇ ਪੂਜਾ ਕਰਦੇ ਹੋ ? ਜੇਕਰ ਦਸਮੇਸ਼ ਪਿਤਾ ਦੀ ਸਾਰੀ ਬਾਣੀ ਨੂੰ ਗੁਰੂ ਨਹੀਂ ਮੰਨਦੇ ਤਾਂ ਬਾਕੀ ਬਾਣੀ ਨੂੰ ਗੁਰੂ ਕਿਵੇਂ ਮੰਨ ਸਕਦੇ ਹੋ, ਜਦ ਕਿ ਤੁਹਾਡੇ ਸਿਧਾਂਤ ਅਨੁਸਾਰ "ਬਾਣੀ ਗੁਰੂ ਗੁਰੂ ਹੈ ਬਾਣੀ"

ਨੋਟ :—ਇਹ ਉਪ੍ਰੋਕਤ ਤੇਰ੍ਹਾਂ ਪ੍ਰਸ਼ਨ ਉਨ੍ਹਾਂ ਵੀਰਾਂ ਅੱਗੇ ਰੱਖੇ ਗਏ ਹਨ ਜਿਨ੍ਹਾਂ ਵੀਰਾਂ ਨੇ ਬਾਣੀ ਨੂੰ ਆਪਣਾ ਕਲਿਆਣ ਦਾਤਾ ਗੁਰੂ ਮੰਨ

ਰਖਿਆ ਹੈ। ਦਾਸ ਵਲੋਂ ਨਿੰਮ੍ਰਤਾ ਪੂਰਵਕ ਬਿਨੈ ਹੈ ਕਿ ਇਨ੍ਹਾਂ ਤੇਰ੍ਹਾਂ ਪ੍ਰਸ਼ਨਾ ਦਾ ਉੱਤਰ ਆਪਣੀ ਲੇਖਣੀ ਦੁਆਰਾ ਲਿਖ ਕੇ ਦਾਸ ਨੂੰ ਭੇਜਣ ਦੀ ਖੇਚਲ ਕਰਨੀ। ਦਾਸ ਉਨ੍ਹਾਂ ਦਾ ਵਡਾ ਧਨਵਾਦੀ ਹੋਵੇਗਾ।

—o—

# ਕੀ ਸਤਿਗੁਰੂ ਦਾ ਬਚਨ ਗੁਰੂ ਹੈ?

ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥
ਸਤਿਗੁਰ ਬਚਨ ਬਚਨ ਹੈ ਸਤਿਗੁਰ, ਪਾਧਰੁ ਮੁਕਤਿ ਜਨਾਵੈਗੋ ॥
੫॥੮॥੩॥ ... ... ... ਕਾਨੜਾ ਮਹਲਾ ੪ ॥ ਪੰਨਾ ੧੩੧੦ ॥

ਇਸ ਗੁਰ ਵਾਕ ਦੇ ਸਬੰਧ ਵਿਚ ਵਿਰੋਧੀਆਂ ਦਾ ਕਥਨ ਹੈ ਕਿ :—ਸਤਿਗੁਰਾਂ ਨੇ ਫੁਰਮਾਇਆ ਹੈ ਕਿ :—'ਸਤਿਗੁਰ ਹੀ ਬਚਨ ਹੈ ਤੇ ਬਚਨ ਹੀ ਸਤਿਗੁਰੂ ਹੈ।" ਭਾਵ :—ਸਤਿਗੁਰੂ ਤੇ ਸਤਿਗੁਰੂ ਦੇ ਬਚਨਾ ਵਿਚ ਕੋਈ ਮਤਭੇਦ ਨਹੀਂ। ਫਿਰ ਸਤਿਗੁਰੂ ਦੇ ਬਚਨਾਂ ਨੂੰ "ਗੁਰੂ" ਕਿਵੇਂ ਨਹੀਂ ਮੰਨਿਆ ਜਾ ਸਕਦਾ।

ਸਮਾਧਾਨ :—ਪਿਆਰੇ ਪਾਠਕ ਜੀਉ! ਇਸ ਵਿਚ ਭੀ ਵਿਰੋਧੀਆਂ ਦੀ ਇਹ ਇਕ ਭੁਲ ਹੀ ਸਮਝੀ ਜਾਵੇਗੀ ਕਿ ਸਤਿਗੁਰ ਦੇ ਬਚਨ ਹੀ 'ਗੁਰੂ' ਹਨ। ਇਹ ਠੀਕ ਹੈ ਕਿ :—ਉਚ ਦ੍ਰਿਸ਼ਟੀ (ਭਾਵ—ਵੇਦਾਂਤਮਤ) ਦੁਆਰਾ ਜਦ ਅਸੀਂ ਵਿਚਾਰਦੇ ਹਾਂ, ਉਸ ਵੇਲੇ ਸਤਿਗੁਰੂ ਤੇ ਸਤਿਗੁਰੂ ਦੇ ਬਚਨਾਂ ਵਿਚ ਕੋਈ ਮਤਭੇਦ ਨਹੀਂ। ਪਰ ਪਰਵਿਰਤੀ ਮਾਰਗ ਭਾਵ ਵਿਵਹਾਰ ਦ੍ਰਿਸ਼ਟੀ ਵਿਚ ਸਤਿਗੁਰੂ ਤੇ ਸਤਿਗੁਰੂ ਦੇ ਬਚਨਾਂ ਵਿਚ ਅਭੇਦਤਾ ਮੰਨੀ ਨਹੀਂ ਜਾ ਸਕਦੀ। ਕਿਉਂਕਿ :—

(੧) ਸਤਿਗੁਰੂ ਬਚਨਾ ਦਾ 'ਕਰਤਾ' ਹੈ, ਤੇ ਸਤਿਗੁਰੂ ਦਾ ਬਚਨ 'ਕਾਰਜ' ਹੈ।

(੨) ਸਤਿਗੁਰੂ ਚੇਤਨ ਹੈ ਤੇ ਸਤਿਗੁਰੂ ਦੇ ਬਚਨ ਅਚੇਤਨ ਹਨ।

(੩) ਸਤਿਗੁਰੂ ਦੇ ਅੰਦਰ ਅੰਤਾ ਕਰਣ (ਭਾਵ—ਮਨ, ਬੁਧ, ਚਿਤ ਤੇ ਅਹੰਕਾਰ) ਹੈ। ਪਰ ਸਤਿਗੁਰੂ ਦੇ ਬਚਨ ਅੰਤਾਂ, ਕਰਣ ਤੋਂ ਰਹਿਤ ਹਨ।

(੪) ਸਤਿਗੁਰੂ ਆਪਣੇ ਸਿੱਖ-ਸੇਵਕਾਂ ਨੂੰ ਇਕ ਨਾਮ ਦਾ ਉਪਦੇਸ਼ ਦਿੰਦੇ ਹਨ। ਪਰ ਗੁਰੂ ਦੇ ਬਚਨ (ਬਾਣੀ) ਅਨੇਕਾਂ ਨਾਮਾਂ ਦੇ ਜਪਣ ਦਾ ਉਪਦਸ਼ ਕਰਦੇ ਹਨ।

(੫) ਸਤਿਗੁਰੂ ਸਿੱਖਾਂ ਦੇ ਸ਼ੰਕਿਆ ਦਾ ਸਮਾਧਾਨ ਕਰ ਸਕਦੇ ਹਨ। ਪਰ ਸਤਿਗੁਰੂ ਦੀ ਬਾਣੀ ਆਪਣੇ ਆਪ ਸਿੱਖਾਂ ਦੇ ਸ਼ੰਕਿਆ ਦਾ ਸਮਾਧਾਨ ਕਰਨ ਤੋਂ ਅਸਮਰਥ ਹੈ। ਇਸ ਕਰਕੇ ਸਤਿਗੁਰੂ ਤੇ ਸਤਿਗੁਰੂ ਦੇ ਬਚਨਾਂ ਵਿਚ ਇਨਾਂ ਮਤਭੇਦ ਹੁੰਦਿਆ ਹੋਇਆ ਭੀ ਅਸੀਂ ਸਤਿਗੁਰੂ ਦੇ ਬਚਨਾਂ ਨੂੰ "ਗੁਰੂ" ਕਿਵੇਂ ਮਨ ਸਕਦੇ ਹਾਂ ?

ਇਥੇ ਹੀ ਬਸ ਨਹੀਂ ! ਜਦ ਅਸੀਂ ਇਸ ਉਪ੍ਰੋਕਤ ਤੁਕ ਦੇ ਸ਼ਬਦ ਦੀਆਂ ਹੋਰ ਹੇਠਲੀਆਂ ਤੁਕਾਂ ਨੂੰ ਧਿਆਨ ਨਾਲ ਤੇ ਵਿਚਾਰ ਕੇ ਪੜਦੇ ਹਾਂ, ਉਸ ਵੇਲੇ ਉਨ੍ਹਾਂ ਤੁਕਾਂ ਵਿਚ ਗੁਰੂ ਦੇ ਸ਼ਬਦ ਦਾ ਕੋਈ ਜ਼ਿਕਰ ਤਕ ਨਹੀਂ ਆਉਂਦਾ ਬਲਕਿ ਹਰ ਤੁਕ ਵਿਚ ਸਤਿਗੁਰੂ ਦੀ ਹੀ ਮਹਾਨਤਾ ਦਰਸਾਈ ਗਈ ਹੈ। ਵੇਖੋ :—

ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥
ਜਿਉ ਸਤ ਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥੪॥
ਖਰੇ ਖਰੋਦੇ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥
ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥
ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥੬॥
ਸਤਿਗੁਰੁ ਦਾਤਾ ਜੀਅ ਜੀਅਨ ਕੋ, ਭਾਗਹੀਨ ਨਹੀਂ ਭਾਵੈ ਗੋ ॥
ਫਿਰਿ ਏਹ ਵੇਲਾ ਹਾਥਿ ਨਾ ਆਵੈ ਪਰਤਾਪੈ ਪਛੁਤਾਵੈਗੋ ॥੭॥
ਜੇ ਕੋ ਭਲਾ ਲੋੜੈ ਭਲ ਅਪਨਾ, ਗੁਰ ਆਗੈ ਢਹਿ ਢਹਿ ਪਾਵੈ ਗੋ ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ ॥
॥੮॥੩॥ ... ... ਕਾਨੜਾ ਮਹਲਾ ੪ ॥ ਪੰਨਾ ੧੩੦੯ ॥

—o—

ਸਿੱਖ ਇਤਿਹਾਸ ਵਿਚ :—

# ਸਾਧੂ ਦਰਸ਼ਨ ਦਾ ਫਲ

ਸਾਧ ਕੈ ਸੰਗਿ ਨਹੀ ਕਛੁ ਘਾਲ ॥
ਦਰਸਨੁ ਭੇਟਤ ਹੋਤ ਨਿਹਾਲ ॥

ਸਾਧ ਕੈ ਸੰਗਿ ਕਲੂਖਤ ਹਰੈ ॥
ਸਾਧ ਕੈ ਸੰਗਿ ਨਰਕ ਪਰਹਰੈ ॥੬॥੮॥੭॥

... ਗਉੜੀ ਮਹਲਾ ੫ ॥ ਪੰਨਾ ੨੭੨ ॥

ਟ੍ਰੈਕਟ ਨੰ: ੧੦ "ਗੁਰ ਨਾਨਕ ਦੇਵ ਗੋਵਿੰਦ ਰੂਪ" ਨਾਮਕ ਪੁਸਤਕ ਦੇ ਪੰਨੇ ੮੯ ਤੇ ਡਾਕਟਰ ਕਰਤਾਰ ਸਿੰਘ ਜੀ ਨੇ ਇਤਿਹਾਸਕ ਹਵਾਲਿਆਂ ਨੂੰ ਸੱਚਾ ਮੰਨਦਿਆਂ ਹੋਇਆਂ ਇਹ ਲਿਖਿਆ ਹੈ :

"ਜੇ ਗੁਰੂ ਸਾਹਿਬਾਨ ਦੇ ਦੇਹ ਦੇ ਦੇਖਣ ਮਾਤਰ ਨਾਲ ਕੁਝ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਗੁਰੂ ਨਾਨਕ ਸਾਹਿਬ ਦੇ ਪੁੱਤਰ ਆਕੀ ਨ ਹੁੰਦੇ, ਪਿਤਾ ਥਪੇੜਾਂ ਨ ਮਾਰਦਾ, ਲੋਕ ਕੁਰਾਹੀਆ ਨ ਆਖਦੇ, ਗੁਰੂ ਅਰਜਨ ਸਾਹਿਬ ਨੂੰ ਤਤੀਆ ਤਵੀਆਂ ਤੇ ਨ ਬੈਠਾਂਦੇ, ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਨ ਕਰਦੇ।"

[ਟ੍ਰੈਕਟ ਨੰ: ੧੦ "ਗੁਰ ਨਾਨਕ ਦੇਵ ਗੋਵਿੰਦ ਰੂਪ" ਵਿਚੋਂ]

ਸਮਾਧਾਨ :—**ਪਿਆਰੇ ਪਾਠਕ ਜੀਉ ! ਡਾਕਟਰ ਸਾਹਿਬ ਜੀ ਦਾ ਇਹ ਕਥਨ ਭੀ ਭ੍ਰਮ ਮਾਤਰ ਹੀ ਹੈ ਕਿਉਂਕਿ ਜਿੰਨਾ ਇਤਿਹਾਸਕ ਗ੍ਰੰਥਾਂ ਦਾ ਆਧਾਰ ਡਾਕਟਰ ਸਾਹਿਬ ਲੈ ਕੇ ਇਹ ਸਿਧ ਕਰ ਰਹੇ ਹਨ ਕਿ ਗੁਰੂ ਸਾਹਿਬਾਂ ਦੀ ਦੇਹ ਦੇ ਦਰਸ਼ਨ ਕਰਨ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ। ਉਨ੍ਹਾਂ ਹੀ ਇਤਿਹਾਸਕ ਗ੍ਰੰਥਾਂ ਵਿਚ ਇਹੋ ਜਿਹੇ ਭੀ ਸਾਨੂੰ ਅਨੇਕਾਂ ਹੀ ਹਵਾਲੇ ਮਿਲਦੇ ਹਨ ਜਿਨ੍ਹਾਂ ਤੋਂ ਅਨੇਕਾਂ ਹੀ ਸਿੱਖ ਸੇਵਕਾਂ ਦਾ ਕੇਵਲ ਗੁਰੂ ਦੀ ਦੇਹ ਦੇ ਦਰਸ਼ਨ ਕਰਨ ਨਾਲ ਤੇ ਗੁਰੂ ਦੀ ਮੂਰਤਿ ਦੇ ਪੂਜਣ ਨਾਲ ਭੀ ਉਧਾਰ ਹੋਇਆ ਲਿਖਿਆ ਹੈ। ਪਰ ਉਨ੍ਹਾਂ ਅਨੇਕਾਂ**

ਇਤਿਹਾਸਕ ਹਵਾਲਿਆਂ ਵਿਚੋਂ ਇਥੇ ਕੇਵਲ ਇਕ ਹੀ ਹਵਾਲਾ ਪਰਗਟ ਕੀਤਾ ਜਾਂਦਾ ਹੈ। ਜਿਵੇਂ ਕਿ :—

"ਜਨਮ ਸਾਖੀ"—"ਭਾਈ ਬਾਲੇ ਵਾਲੀ"—ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾ ਅੰਮ੍ਰਿਤਸਰ ਤੇ ਲੋਕ ਸੇਵਕ ਪ੍ਰੈਸ, ਜੀ. ਟੀ. ਰੋਡ ਛੇਹਰਟਾ ਵਿਚ ਸ੍ਰ: ਕ੍ਰਿਪਾਲ ਸਿੰਘ ਪ੍ਰਿੰਟਰ ਦੇ ਯਤਨ ਨਾਲ ਛਪੀ ਦੇ ਪੰਨੇ ਪ੩੫ ਤੇ ਸਾਖੀ ਨੰ: ੧੧੨ ਵਿਚ "ਗੁਰ ਨਾਨਕ ਦੇਵ ਜੀ ਹੋਰ ਸਿੱਖ ਦੇ ਗਏ" ਸਿਰਲੇਖ ਹੇਠ ਇਸ ਸਾਖੀ ਵਿਚ ਭਾਵ ਇਹ ਦਿਖਾਇਆ ਹੈ ਕਿ :—

"ਗੁਰੂ ਨਾਨਕ ਦੇਵ ਜੀ ਇਕ ਸਿੱਖ ਦੇ ਘਰ ਗਏ ਤਾਂ ਉਸ ਸਿੱਖ ਨੇ ਪੁਛਿਆ ਕਿ ਸੰਤਾਂ ਦੇ ਮਿਲਨ ਦਾ ਕੀ ਫਲ ਹੈ। ਤਾਂ ਗੁਰੂ ਜੀ ਨੇ ਕਿਹਾ ਕਿ ਭਾਈ ਸਿੱਖਾ ਤੂੰ ਸਵੇਰੇ ਉਠ ਕੇ ਫਲਾਨੇ ਜੰਗਲ ਵਿਚ ਜਾਈਂ ਉਥੇ ਜੋ ਕੋਈ ਤੈਨੂੰ ਮਿਲੇਗਾ ਉਹ ਤੇਰੀ ਨਿਸ਼ਾ ਕਰੇਗਾ।—ਤਾਂ ਉਹ ਸਿੱਖ ਸਵੇਰੇ ਉਸ ਜੰਗਲ ਵਿਚ ਗਿਆ ਤਾਂ ਉਥੇ ਇਕ ਕਾਂ ਤੇ ਕਾਉਣੀ ਦਾ ਜੋੜਾ ਬੈਠਾ ਸੀ ਤਾਂ ਉਹ ਸਿਖ ਤਿੰਨ ਚਾਰ ਘੜੀਆਂ ਬੈਠ ਕੇ ਆ ਗਿਆ ਤਾਂ ਕਿਹਾ ਗੁਰੂ ਜੀ ਉਥੇ ਤਾਂ ਕੋਈ ਨਹੀਂ ਬੈਠਾ ਸੀ ਇਕ ਕਾਂ ਤੇ ਕਾਉਣੀ ਦਾ ਜੋੜਾ ਬੈਠਾ ਸੀ। ਤਾਂ ਗੁਰੂ ਜੀ ਨੇ ਕਿਹਾ ਭਲਕੇ ਫਿਰ ਜਾਵੀਂ।

ਤਾਂ ਉਹ ਸਿੱਖ ਦੂਜੇ ਦਿਨ ਫਿਰ ਗਿਆ ਤਾਂ ਅਗੇ ਬਗਲਿਆਂ ਦਾ ਜੋੜਾ ਬੈਠਾ ਹੈ। ਫਿਰ ਉਹ ਸਿੱਖ ਬੈਠ ਕੇ ਆ ਗਿਆ ਤਾਂ ਕਹਿਆ ਕਿ ਗੁਰੂ ਜੀ ਉਥੇ ਤਾਂ ਬਗਲਿਆਂ ਦਾ ਜੋੜਾ ਬੈਠਾ ਸੀ ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਉਥੇ ਹੀ ਜਾਵੀ ਤੇਰੀ ਨਿਸ਼ਾ ਓਥੇ ਹੀ ਹੋਵੇਗੀ।

ਤਾਂ ਜਦ ਉਹ ਸਿਖ ਫਿਰ ਗਿਆ ਤਾਂ ਅਗੇ ਹੰਸਾਂ ਦਾ ਜੋੜਾ ਬੈਠਾ ਸੀ ਤਾਂ ਉਹ ਸਿਖ ਕੁਝ ਕਾਲ ਬੈਠ ਕੇ ਫਿਰ ਆ ਗਿਆ ਤੇ ਆ ਕੇ ਕਿਹਾ ਕਿ ਉਥੇ ਤਾਂ ਇਕ ਹੰਸਾਂ ਦਾ ਜੋੜਾ ਬੈਠਾ ਸੀ। ਤਾਂ ਫਿਰ ਗੁਰੂ ਜੀ ਨੇ ਕਿਹਾ ਕਿ ਇਕ ਦਿਨ ਫੇਰ ਜਾਹ।

ਤਾਂ ਉਹ ਸਿਖ ਫੇਰ ਗਿਆ ਤਾਂ ਉਥੇ ਇਕ ਇਸਤ੍ਰੀ ਤੇ ਇਕ ਪੁਰਸ਼

ਬੈਠੇ ਹੋਏ ਸਨ, ਤਾਂ ਉਸ ਸਿੱਖ ਨੇ ਉਨ੍ਹਾਂ ਨੂੰ ਪੁਛਿਆ ਕਿ ਸਾਧ ਦੇ ਮਿਲਣ ਦਾ ਫਲ ਕੀ ਹੁੰਦਾ ਹੈ। ਤਾਂ ਉਹਨਾਂ ਨੇ ਕਿਹਾ ਕਿ ਭਾਈ ਤੈਨੂੰ ਅਜੇ ਸਾਧ ਦੇ ਮਿਲਣ ਦੇ ਫਲ ਦਾ ਪਤਾ ਨਹੀਂ ਲਗਾ।

ਵੇਖ ਪਹਿਲੇ ਦਿਨ ਤੇਰੇ ਅਸਾਂ ਨੇ ਦਰਸਨ ਕੀਤੇ ਤਾਂ ਅਸੀਂ ਕਾਵਾਂ ਤੋਂ ਬਗਲੇ ਹੋ ਗਏ ਤੇ ਦੂਜੇ ਦਿਨ ਤੇਰਾ ਦਰਸ਼ਨ ਕੀਤਾ ਤੇ ਹੰਸ ਹੋਏ, ਅਜ ਤੇਰੇ ਦਰਸ਼ਨ ਕਰਨ ਨਾਲ ਅਸੀਂ ਮਨੁੱਖ ਦੇਹੀ ਜੋ ਸਭ ਤੋਂ ਵਿਸ਼ੇਸ਼ ਹੈ ਸੋ ਪਾਈ ਹੈ। ਅਸੀਂ ਮਹਾਂ ਪਤਿਤ ਪਾਪੀ ਸਾਂ ਤੇ ਹੁਣ ਕਾਂ ਜੋਨਿ ਤੋਂ ਦੇਵ ਦੇਹੀ ਪਾਈ ਹੈ ਜਨਮ-ਮਰਣ ਦੇ ਦੁਖ ਕਟੇ ਗਏ ਹਨ।

ਤਾਂਤੇ :—ਹੇ ਭਾਈ ਸਿੱਖਾਂ ਧੰਨ ਤੇਰਾ ਗੁਰੂ ਹੈ ਤੇ ਧੰਨ ਤੂੰ ਹੈ ਤੇ ਧੰਨ ਤੇਰੀ ਪ੍ਰਤੀਤ ਹੈ ਤੇਰੇ ਦਰਸ਼ਨ ਕਰਕੇ ਸਾਨੂੰ ਇਹ ਫਲ ਪ੍ਰਾਪਤ ਹੋਇਆ ਹੈ ਅਸੀਂ ਮੁਕਤ ਨੂੰ ਪ੍ਰਾਪਤ ਹੋਏ ਹਾਂ।

(ਭਾਈ ਬਾਲੇ ਵਾਲੀ ਸਾਖੀ ਵਿਚੋਂ)

---

ਬਾਕੀ ਇਸੇ ਸਾਖੀ ਨੂੰ ਭਾਈ ਸੰਤੋਖ ਸਿੰਘ ਜੀ ਨੇ ਭੀ ਆਪਣੇ "ਸ੍ਰੀ ਗੁਰੂ ਨਾਨਕ ਪ੍ਰਕਾਸ਼" ਗ੍ਰੰਥ ਦੇ ਉਤਰਾਰਧ ਦੇ ਅਧਿਆਇ ੪੪ ਵਿਚ ਬੜੇ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ। ਵੇਖੋ :—

### [ ਸਾਧੂ ਦੇ ਦਰਸ਼ਨ ਦਾ ਫਲ ]

ਬਾਇਸ—ਕਾਂ। ਬਕ-ਬਗਲੇ। ਹਟ-ਮੁੜ। ਮਰਾਲਾ-ਹੰਸ।

ਅਪਰ ਗ੍ਰਾਮ ਮਹਿ ਬੈਠੇ ਜਾਈ। ਹੁਤੋ ਸਿੱਖ ਇਕ ਤਹਾਂ ਬਸਾਈ।<br>
ਜਾਇ ਜੁ ਸੰਤ ਤਾਂਹਿ ਘਰਿ ਕੋਈ। ਹਿਤ ਧਰਿ ਸੇਵਾ ਕਰਿ ਹੈ ਸੋਈ ॥੪੮॥<br>
ਪੁਨ ਸੋ ਕਰਿ ਹੈ ਪ੍ਰਸ਼ਨ ਬਨਾਈ। ਸਾਧ ਮਿਲੇ ਫਲ ਦੇਹੁ ਬਤਾਈ।<br>
ਤਿਸ਼ ਕੀ ਮਨਸ਼ਾ ਪੂਰਨ ਕਾਜਾ। ਗਮਨੇ ਸਦਨ ਗਰੀਬ ਨਿਵਾਜਾ ॥੪੯॥<br>
ਸਾਦਰ ਬੰਦੇ ਪਦ ਅਰਬਿੰਦਾ। ਬੈਠਾਰੇ ਕਰਿ ਰਿਦੇ ਅਨੰਦਾ।<br>
ਅਧਿਕ ਭਾਉ ਸੋਂ ਸੇਵਾ ਕੀਨੀ॥ ਪ੍ਰੇਮ ਭਗਤਿ ਮਹਿ ਮਤਿ ਜਿਹ ਭੀਨੀ ॥੫੦॥

ਪੁਨ ਬੂਝਨ ਲਾਗਯੋ ਤਿਸੁ ਭਾਇ । ਸਾਧ ਮਿਲੇ ਫਲ ਦੇਹੁ ਬਤਾਇ ।
ਬਹੁਤਨ ਸੰਗ ਪ੍ਰਸ਼ਨ ਮੈਂ ਕੀਨੋ । ਮੋਂ ਕੌ ਕਿਨਹ ਨ ਉੱਤਰ ਦੀਨੋ ॥੫੧॥

॥ ਦੋਹਰਾ ॥

ਕਹੈਂ ਬਨਾਇ ਅਨੇਕ ਬਿਧਿ ਮੇਰੀ ਨਿਸ਼ਾ ਨ ਹੋਇ ॥
ਪੂਰਨ ਸਤਿਗੁਰ ਆਪ ਹੋ ਉੱਤਰ ਦੀਜੈ ਸੋਇ ॥੫੨॥

॥ ਚੌਪਈ ॥

ਕਰੁਨਾ ਨਿਧਿ ਇਉਂ ਬਚਨ ਉਚਾਰਾ । ਜਾਵਹੁ ਬਡੀ ਉਜਾਰ ਮਝਾਰਾ ।
ਤਹਾਂ ਤਰੋਵਰ ਏਕੁ ਸੁਹਾਇ । ਵਾਹਿਗੁਰੂ ਕਹਿ ਬੈਠਹੁ ਜਾਇ ॥੫੩॥
ਤਿਹਿ ਤੇ ਨਿਸ਼ਾ ਹੋਇ ਹੈ ਤੇਰੀ । ਸੁਨਿ ਕੈ ਗਯੋ ਉਜਾਰ ਸੁ ਹਰੀ ।
ਪਾਯੋ ਬਿਰਖ ਬਤਾਯੋ ਜਹਿਵਾ । ਵਾਹਿਗੁਰੂ ਕਹਿ ਬੈਠਯੋ ਤਹਿਵਾ ॥੫੪॥
ਤਰੁ ਪਰ ਦੇਖੇ ਬਾਇਸ ਦੋਊ । ਦਰਸ਼ਨ ਕਰਿ ਇਸੁ ਭੇ ਬਕ ਸੋਊ ।
ਕਿਤਿਕ ਬੇਰਿ ਬੈਠਯੋ ਹਟਿ ਆਯੋ । ਸ੍ਰੀ ਗੁਰ ਸੋਂ ਅਸ ਬੈਠ ਅਲਾਯੋ ॥੫੫॥
ਜਹਿ ਤੁਮ ਭੇਜਯੋ ਜਹਾਂ ਸਿਧਾਯੋ । ਕੋਇ ਨ ਮਿਲਯੋ ਨ ਉੱਤਰ ਪਾਯੋ ।
ਪ੍ਰਭੁ ਭਾਖਯੋ ਪਰਭਾਤ ਬਹੋਰੀ । ਉੱਤਰ ਲੇਹੁ ਜਾਇ ਤਿਸ ਠੌਰੀ ॥੫੬॥
ਆਇਸ ਪਾਇ ਗਯੋ ਤਿਹ ਕਾਲਾ । ਬਕ ਦਰਸ਼ਨ ਕਰਿ ਭਏ ਮਰਾਲਾ ।
ਦੇਖਿ ਤਹਾਂ ਹਟਿ ਕਰਿ ਪੁਨ ਆਵਾ । ਬੈਠਿ ਸਮੀਪ ਬ੍ਰਿਤੰਤ ਸੁਨਾਵਾ ॥੫੭॥
ਪੂਰਬ ਦਿਨ ਬਾਇਸ ਬਕ ਹੋਏ । ਆਜ ਮਰਾਲ ਪਿਖੇ ਮੈਂ ਦੋਏ ।
ਤ੍ਰਿਨ ਉੱਤਰ ਦੇ ਨਿਸ਼ਾ ਨ ਕੀਨੀ । ਸੰਸੇ ਮਹਿ ਮਮ ਮਤਿ ਰਹਿ ਭੀਨੀ ॥੫੮॥
ਸੁਨਿ ਕਰਿ ਸ੍ਰੀ ਗੁਰ ਗਿਰਾ ਅਲਾਈ । ਪੁਨ ਇਸ ਬਾਰ ਜਾਹੁ ਤਿਹ ਥਾਈਂ ।
ਉੱਤਰ ਪਾਇ ਜਾਇ ਤਵ ਸੰਸਾ । ਜਹਾਂ ਬਿਰਾਜਤਿ ਹੈਂ ਸੋ ਹੰਸਾ ॥੫੯॥
ਗਮਨਯੋ ਉਠਿ ਪਰਭਾਤ ਬਹੋਰੀ । ਹੰਸਨ ਦੇਖਯੋ ਜਬਿ ਇਸ ਓਰੀ ।
ਸੋ ਮਾਨੁੱਖ ਤਨ ਤੁਰਨ ਹੋਏ । ਬੈਠੇ ਤਰੁਵਰ ਕੇ ਤਰ ਦੋਏ ॥੬੦॥
ਜਾਇ ਨਿਕਟਿ ਕਹਿ ਪੈਰੀ ਪਾਨਾ । ਬੈਠਯੋ ਤਿਹ ਸੋਂ ਬਚਨ ਬਖਾਨਾ ।
ਸਾਧ ਮਿਲੇ ਕੋ ਫਲ ਕਯਾ ਹੋਈ । ਮੋਹਿ ਬਤਾਇ ਦੀਜੀਐ ਸੋਈ ॥੬੧॥
ਸੁਨਤਿ ਸ੍ਰੋਨ ਤਿਨ ਬਚਨ ਉਚਾਰੇ । ਅਬ ਲੌ ਮਨ ਨਹਿ ਨਿਸ਼ਾ ਤੁਮਾਰੀ ।
ਪਰਬ ਬਾਇਸ ਦੇਹ ਹਮਾਰਾ । ਬਕ ਹੋਏ ਤਵ ਦਰਸ ਨਿਹਾਰਾ ॥੬੨॥

ਤੁਮ ਕਰੁਣਾ ਪੁਨ ਭਏ ਮਰਾਲਾ । ਦੇਇ ਦਰਸ ਤੁਮ ਕਰੇ ਨਿਹਾਲਾ ।
ਪੁਨ ਆਯੋ ਹੋਏ ਨਰੁ ਨਾਰੀ । ਸਾਧ ਮਿਲੇ ਫਲ ਲੇਹੁ ਬਿਚਾਰੀ ॥੬੩॥
ਧੰਨ ਧੰਨ ਹੈਂ ਸਤਿਗੁਰ ਤੇਰੇ । ਹੋਇ ਪਤਿਤ ਪਾਵਨ ਜਿਨ ਹੇਰੇ ।
ਤਿਨ ਕੋ ਦਰਸ਼ਨ ਹਮਹਿ ਕਰਾਵਹੁ । ਮਹਾਂ ਮੋਹ ਕੋ ਭਰਮ ਮਿਟਾਵਹੁ ॥੬੪॥

॥ ਦੋਹਰਾ ॥

ਹਰਖਤਿ ਹ੍ਵੈ ਤਿਨ ਸੰਗਿ ਲੇ ਚਲਿਆਏ ਗੁਰ ਪਾਸ ।
ਹੁਇ ਅਧੀਨ ਬੰਧਨ ਕਰੈਂ ਕਟੀ ਮੋਹ ਕੀ ਫਾਸ ॥੬੫॥

॥ ਚੋਪਈ ॥

ਸ੍ਰੀ ਗੁਰ ਭਨਯੋ ਨਿਸ਼ਾ ਤਵ ਹੋਈ । ਕੀਨ ਬਿਨੈ ਬੰਦੇ ਕਰ ਦੋਈ ।
ਕਰਤਾਪੁਰਖ ਮਿਲੈ ਜਬਿ ਆਇ । ਕਿਉਂ ਨ ਨਿਸ਼ਾ ਹੋਵਹਿ ਮਨਭਾਇ ॥੬੬॥
ਸੁਨਿ ਕੈ ਪ੍ਰਭੁ ਕ੍ਰਿਪਾਲ ਤਿਹ ਕਾਲਾ । ਬੋਲੇ ਬਚਨ ਪ੍ਰਸੀਦ ਬਿਸਾਲਾ ।
ਜਨਮ ਮਰਨ ਕੇ ਬੰਧਨ ਤੇਰੇ । ਸੰਤ ਸੇਵ ਨਾਸ਼ੇ ਇਕੇ ਬੇਰੇ ॥੬੭॥

[ਸ੍ਰੀ ਗੁਰ ਨਾਨਕ ਪ੍ਰਕਾਸ਼ । ਉਤਰਾਰਧ ਅਧਯਾਯ ੪੪]

—o—

# ਸੰਤਾਂ ਦੀ ਮੂਰਤੀ ਦਾ ਧਿਆਨ

ਨਾਮ ਰੂਪ ਅੰਮ੍ਰਿਤ ਭਗਤ ਜਨਾਂ ਦੀ ਰੂਹਾਨੀ ਖੁਰਾਕ ਹੈ। ਉਹ ਇਸ ਨਾਲ ਹੀ ਤ੍ਰਿਪਤ ਹੁੰਦੇ ਹਨ। ਮਨ ਨਾਮ ਜਪਣ ਲਗਿਆਂ ਇਕਾਗਰ ਨਹੀਂ ਰਹਿੰਦਾ ਕਿਉਂਕਿ ਉਹ ਬੜਾ ਚੰਚਲ ਹੈ। ਮੋਟਰ ਰੇਲ ਅਤੇ ਹਵਾਈ ਜਹਾਜ ਨਾਲੋਂ ਤੇਜ਼ ਰਫਤਾਰ ਹੈ ਨਿਮਖ ਵਿਚ ਚਾਰ ਚੱਕ ਦਾ ਰਟਨ ਕਰ ਸਕਦਾ ਹੈ। ਉਸਦੀ ਇਸਥਿਤੀ ਦੀ ਅਭਯਾਸ ਕਾਲ ਵਿਚ ਬੜੀ ਲੋੜ ਹੈ, ਪ੍ਰੰਤੂ ਜੀਹਬਾ ਤਾਂ ਨਾਮ ਵਿਚ ਲਗੀ ਹੋਈ ਹੈ ਤੇ ਮਨੀਰਾਮ ਜੀ ਪਸ਼ੌਰ ਦੀ ਸੈਰ ਕਰ ਰਹੇ ਹਨ।

ਏਸ ਵਾਸਤੇ ਸ਼ਾਸਤਰਾਂ ਨੇ ਏਸ ਦੇ ਟਿਕਾਉ ਦਾ ਤਰੀਕਾ ਉਪਾਸ਼ਨਾ ਦੱਸਿਆ ਹੈ। ਉਪਾਸ਼ਨਾਂ ਦਾ ਅਰਥ ਹੈ, ਅਪਨੇ ਇਸਟ ਦੇਵ ਦੀ ਕੋਈ

ਮੂਰਤੀ ਕਲਪ ਕੇ ਉਸ ਦਾ ਧਿਆਨ ਧਰਨਾਂ। ਸ਼ਕਤੀ ਦੇ ਉਪਾਸ਼ਕ ਦੇਵੀ ਦੀ ਮੂਰਤੀ ਪੂਜਦੇ ਹਨ, ਵਿਸ਼ਨੂੰ ਦੇ ਉਪਾਸ਼ਕ ਠਾਕੁਰ ਪੂਜਾ ਕਰਦੇ ਹਨ, ਏਸੇ ਤਰ੍ਹਾਂ ਜੋ ਜੋ ਜਿਸ ਦਾ ਉਪਾਸ਼ਕ ਹੈ, ਉਹਦੀ ਮੂਰਤੀ ਨੂੰ ਆਪਣੀ ਉਪਾਸ਼ਨਾਂ ਦਾ ਨਿਸ਼ਾਨਾਂ ਬਣਾਉਂਦਾ ਹੈ, ਅਤੇ ਅਪਣੇ ਸ਼ਾਸਤ੍ਰ ਦੀ ਮ੍ਰਯਾਦਾ ਅਨੁਸਾਰ ਉਸਦਾ ਪੂਜਨ ਕਰਦਾ ਹੈ। ਮਤਲਬ ਏਸ ਦਾ ਏਹ ਹੋਯਾ ਕਿ ਹਿੰਦੂ ਧਰਮ ਵਿਚ ਮਨ ਇਸਥਿਤੀ ਦੇ ਕਾਰਜ ਨੂੰ ਮੁਖ ਰਖਕੇ ਜਗਯਾਸੂਆਂ ਵਾਸਤੇ ਮੂਰਤੀ ਪੂਜਾ ਦਾ ਤਰੀਕਾ ਜਾਰੀ ਕੀਤਾ ਗਿਆ, ਪ੍ਰੰਤੂ ਮੁਕਤ ਪੁਰਸ਼ ਵਾਸਤੇ ਉਸ ਦੀ ਕੋਈ ਲੋੜ ਨਹੀਂ ਹੈ। ਕਿਉਂਕਿ ਕਾਇਦਾ ਪੜ੍ਹਨਾਂ ਉਸ ਬੱਚੇ ਦਾ ਧਰਮ ਹੈ, ਜਿਸ ਨੂੰ ਅਜੇ ਊੜਾ ਐੜਾ ਵੀ ਨਹੀਂ ਆਉਂਦਾ ਪਰ ਜਦੋਂ ਉਹ ਅਗਲੀ ਜਮਾਤ ਵਿਚ ਚਲਾ ਜਾਵੇ ਉਸਨੂੰ ਕਾਇਦੇ ਦੀ ਲੋੜ ਨਹੀਂ ਰਹਿੰਦੀ।

ਜੈਸੇ ਸਿਪਾਹੀ ਨੂੰ ਜਦ ਗੋਲੀ ਚਲਾਣ ਦੀ ਜਾਚ ਦੱਸੀ ਜਾਂਦੀ ਹੈ ਤਾਂ ਪਹਿਲੋਂ ਉਸਦੇ ਅੱਗੇ ਕੁਛ ਫਾਸਲੇ ਤੇ ਲੱਕੜੀ ਦਾ ਇਕ ਵੱਡਾ ਸਾਰਾ ਤਖਤਾ ਜਿਸ ਨੂੰ ਚੰਦ ਕਹਿੰਦੇ ਹਨ ਖੜਾ ਕਰ ਦਿੰਦੇ ਹਨ। ਉਸ ਤਖਤੇ ਦੇ ਚਾਰ ਚੁਫੇਰੇ ਚਿੱਟਾ ਥਾਉਂ ਹੁੰਦਾ ਹੈ ਉਸਥੀਂ ਅੰਦਰ ਲਾਲ ਤੇ ਉਸ ਤੋਂ ਅੰਦਰ ਕਾਲਾ। ਕਾਲੇ ਦਾ ਨਾਮ ਗੁਲਜ਼ਰੀ, ਲਾਲ ਦਾ ਸੈਂਟ੍ਰਰ ਤੇ ਚਿੱਟੇ ਦਾ ਨਾਮ ਅਉਟਰ ਹੁੰਦਾ ਹੈ। ਹੁਣ ਗੋਲੀ ਚਲਾਣ ਵਾਲੇ ਨੂੰ ਉਸਤਾਦ ਉਪਦੇਸ਼ ਕਰਦਾ ਹੈ ਕਿ ਜਵਾਨ! ਖਬਰਦਾਰ! ਆਪਣੀ ਬੰਦੂਕ ਦੇ ਕੁੰਦੇ ਨੂੰ ਖੱਬੇ ਮੋਢੇ ਵਿਚ ਦਬਾਕੇ ਬੰਦੂਕ ਨੂੰ ਖੱਬੀ ਕੂਹਣੀ ਦੇ ਸਹਾਰੇ ਸੰਭਲਕੇ, ਖੱਬੀ ਅੱਖ ਮੀਟਕੇ, ਸਾਹ ਨੂੰ ਜ਼ਬਤ ਕਰਕੇ ਗੁਲਜ਼ਰੀ ਵਿਚ ਨਿਸ਼ਾਨਾਂ ਬੰਨ੍ਹ। ਜਦੋਂ ਬਾਕ ਸਾਈਟ ਦੀ ਕਟੀ ਹੋਈ ਜਗ੍ਹਾ, ਮਖੀ (ਫੋਰ-ਸੈਟ) ਦਾ ਉਤਲਾ ਹਿੱਸਾ ਅਤੇ ਗੁਲਜ਼ਰੀ ਦਾ ਹੇਠਲਾ ਹਿੱਸਾ ਇਕ ਸੇਧ ਵਿਚ ਨਜ਼ਰ ਔਣ ਤਾਂ ਬਗੈਰ ਸਾਹ ਲੈਣ ਤੋਂ ਧੀਰਜ ਨਾਲ ਐਸੇ ਤਰੀਕੇ ਨਾਲ ਟਰਾਇਗਰ (ਘੋੜੇ) ਨੂੰ ਸੱਜੇ ਹੱਥ ਨਾਲ ਦਬਾ, ਕਿ ਝਟਕਾ ਨਾ ਲੱਗੇ। ਜੇ ਸਿਪਾਹੀ ਏਸ ਤ੍ਰੀਕੇ ਦੇ ਮੁਤਾਬਕ ਅਭਿਆਸ ਕਰੇ, ਤਾਂ ਓਹ ਹੋਲੀ ੨ ਐਸਾ ਨਿਸ਼ਾ-ਨਚੀ ਬਣ ਜਾਂਦਾ ਹੈ, ਇਹ ਸ਼ੁਰੂ ੨ ਵਿਚ ਤਾਂ ਉਸਦੀਆਂ ਕਈ ਗੋਲੀਆਂ

